# ਵਰਿਆਮ

ਮਈ-ਜੂਨ-੨੦੨੧

੪੬ਵਾਂ ਸਾਲ




40/-

# ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚੌਥੀ ਪ੍ਰਕਾਸ਼ ਸ਼ਤਾਬਦੀ ਨੂੰ ਸਮਰਪਿਤ ਪੁਸਤਕ ਮੇਲਾ
## 30 ਮਾਰਚ 2021— 1 ਅਪ੍ਰੈਲ 2021, ਸ੍ਰੀ ਭੈਣੀ ਸਾਹਿਬ















# ਵਰਿਆਮ

## ਮਈ-ਜੂਨ ੨੦੨੧

## ਜਿਲਦ-੪੬

## ਅੰਕ- ੭-੮


ਬਾਨੀ ਸੰਪਾਦਕ
ਸ੍ਰ. ਜਗਦੀਸ਼ ਸਿੰਘ 'ਵਰਿਆਮ'
ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਸੰਪਾਦਕ : ਡਾ. ਰਜਵੰਤ ਕੌਰ
ਮੋਬਾਇਲ : 98786-16996,
98143-18720

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, Jalandhar-144001 |
| ਫੋਨ-:੦੧੮੧- ੨੨੨੨੫੪੩ | Ph. :0181-2222543 (O) |


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ




**WARYAM** Current A/C No.
607201010050208
IFSC/RTGS Code :UBIN0560723
Union Bank of India Rama Mandi Jalandhar City
E-mail : editor@waryam.com,
drrajwant@waryam.com,
jagdishsinghwariam@gmail.com
drrajwant@gmail.com

# ਤੇਗ ਬਹਾਦਰ ਸਿਮਰੀਐ

ਅਸੀਂ ਹਰ ਰੋਜ਼ ਆਪਣੇ ਗੁਰੂ ਸਾਹਿਬਾਨਾਂ ਨੂੰ ਧਿਆਉਂਦੇ ਹੋਏ ਉਹਨਾਂ ਦੇ ਚਰਨਾਂ ਵਿੱਚ ਅਰਦਾਸ ਕਰਦੇ ਹਾਂ। ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਗੁਰੂ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਬਾਰੇ ਬੜੇ ਸਤਿਕਾਰ ਨਾਲ ਲਿਖਿਆ ਹੈ–

ਤੇਗ ਬਹਾਦਰ ਸਿਮਰੀਐ ਘਰ ਨੌ ਨਿਧ ਆਵੈ ਧਾਇ। ਸਭ ਥਾਈਂ ਹੋਇ ਸਹਾਇ।

ਭਾਵ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸਿਮਰਨ ਕਰਨ ਨਾਲ ਅਰਥਾਤ ਉਹਨਾਂ ਨੂੰ ਸਿਰਫ ਯਾਦ ਕਰਨ ਨਾਲ ਹੀ ਸਾਡੇ ਘਰ ਦੇ ਸਾਰੇ ਖਜ਼ਾਨੇ ਭਰਪੂਰ ਹੋ ਜਾਂਦੇ ਹਨ ਅਤੇ ਪਾਤਸ਼ਾਹ ਜੀ ਹਰ ਥਾਂ ਤੇ ਸਾਡੀ ਸਹਾਇਤਾ ਕਰਦੇ ਹਨ।

ਵਰਿਆਮ ਦਾ ਹੱਥਲਾ ਅੰਕ ਨੌਂਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚੌਥੀ ਪ੍ਰਕਾਸ਼ ਸ਼ਤਾਬਦੀ ਨੂੰ ਸਮਰਪਿਤ ਹੈ। ਅਸੂਲਨ ਇਹ ਅੰਕ ਪਿਛਲੇ ਮਹੀਨੇ ਹੀ ਪਾਠਕਾਂ ਦੇ ਹੱਥਾਂ ਵਿੱਚ ਆ ਜਾਣਾ ਚਾਹੀਦਾ ਸੀ ਪਰ ਅਫਸੋਸ ਕਿ ਭਾਰਤ ਵਿੱਚ ਫੈਲੇ ਕਰੋਨਾ ਦੇ ਕਹਿਰ ਦਾ ਅਸਰ ਵਰਿਆਮ ਤੇ ਵੀ ਪਿਆ ਅਤੇ ਲਗਭਗ ਤਿਆਰ ਅੰਕ ਨੂੰ ਉੱਥੇ ਹੀ ਰੋਕਣਾ ਪਿਆ। ਬੜੀ ਵਾਰੀ ਮਨ ਦੁਖੀ ਵੀ ਹੋਇਆ ਅਤੇ ਉਦਾਸ ਵੀ। ਇਹਨਾਂ ਮੁਸ਼ਕਿਲਾਂ ਦੇ ਬਾਵਜੂਦ ਵੀ ਸਾਡੀ ਕੋਸ਼ਿਸ਼ ਹੈ ਕਿ ਇਸ ਵਿਸ਼ੇਸ਼ ਅੰਕ ਦੀ ਗਰਿਮਾ ਨੂੰ ਬਰਕਰਾਰ ਰਖਿਆ ਜਾਵੇ। ਸਮਾਂ ਖੁੰਝ ਜਾਣ ਕਾਰਨ ਮਈ ਅਤੇ ਜੂਨ ਦਾ ਸਾਂਝਾ ਅੰਕ ਪਾਠਕਾਂ ਦੇ ਸਪੁਰਦ ਕਰ ਰਹੇ ਹਾਂ ਅਤੇ ਆਸ ਕਰਦੇ ਹਾਂ ਕਿ ਇਹਨਾਂ ਵਿਪਰੀਤ ਪਰਿਸਥਿਤੀਆਂ ਵਿੱਚ ਵੀ ਇਹ ਅੰਕ ਸਮੇਂ ਸਿਰ ਪਾਠਕਾਂ ਤਕ ਪਹੁੰਚ ਜਾਵੇਗਾ।

ਨੌਂਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਅਸੀਂ ਹਿੰਦ ਦੀ ਚਾਦਰ ਕਹਿੰਦੇ ਹਾਂ। ਕਈ ਵਿਦਵਾਨਾਂ ਨੇ ਤਾਂ ਆਪ ਜੀ ਨੂੰ ਸ੍ਰਿਸ਼ਟੀ ਦੀ ਚਾਦਰ ਵੀ ਮੰਨਿਆ ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਅੱਜ ਤੋਂ ਚਾਰ ਸਦੀਆਂ ਪਹਿਲਾਂ 1 ਅਪਰੈਲ 1621 ਈਸਵੀ ਨੂੰ ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਅਤੇ ਮਾਤਾ ਨਾਨਕੀ ਜੀ ਦੇ ਗ੍ਰਹਿ ਵਿਖੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹੋਇਆ। ਇਹਨਾਂ ਦੇ ਪ੍ਰਕਾਸ਼ ਦੀ ਖਬਰ ਮਿਲਦੇ ਸਾਰ ਹੀ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਜਦੋਂ ਸਾਹਿਬਜਾਦੇ ਨੂੰ ਮਿਲਣ ਗਏ ਤਾਂ ਉਹਨਾਂ ਬਾਲਕ ਨੂੰ ਨਮਸਕਾਰ ਕੀਤੀ। ਇਹ ਵੇਖ ਕੇ ਸਿੰਘਾਂ ਦੇ ਪੁੱਛਣ ਤੇ ਗੁਰੂ ਜੀ ਨੇ ਦੱਸਿਆ ਕਿ ਇਹ ਦੀਨ ਰੱਖਿਅਕ ਅਤੇ ਸੰਕਟ ਹਰਨ ਵਾਲਾ ਹੋਵੇਗਾ। ਇਹ ਪੰਜਾਂ ਭਰਾਵਾਂ ਵਿੱਚ ਸਭ ਤੋਂ ਛੋਟੇ ਸਨ। ਇਹਨਾਂ ਦਾ ਨਾਂ ਤਿਆਗ ਮੱਲ ਰੱਖਿਆ ਗਿਆ। ਬਚਪਨ ਤੋਂ ਹੀ ਇਹ ਸ਼ਾਂਤ ਸੁਭਾਅ, ਕੋਮਲ ਹਿਰਦੈ ਵਾਲੇ ਅਤੇ ਤਿਆਗ ਦੀ ਮੂਰਤੀ ਸਨ। ਬੜੀ ਵਾਰੀ ਇੰਝ ਹੋਣਾ ਕਿ ਮਾਤਾ ਨਾਨਕੀ ਨੇ ਇਹਨਾਂ ਨੂੰ ਸੁੰਦਰ ਬਸਤਰ ਅਤੇ ਗਹਿਣੇ ਪਾ ਕੇ ਤਿਆਰ ਕਰਨਾ। ਇਹਨਾਂ ਬਾਹਰ ਜਾ ਕੇ ਜੇਕਰ ਕੋਈ ਗਰੀਬ ਲੋੜਵੰਦ ਬੱਚਾ ਦਿੱਸ ਜਾਣਾ ਤਾਂ ਉਸਨੂੰ ਆਪਣੇ ਬਸਤਰ ਦੇ ਦੇਣੇ। ਮਾਤਾ ਜੀ ਦੇ ਪੁੱਛਣ ਤੇ ਕਹਿਣਾ ਕਿ ਮੇਰੇ ਕੋਲ ਤੇ ਹੋਰ ਵੀ ਬਸਤਰ ਹਨ, ਪਰ ਉਸ ਬੱਚੇ ਨੂੰ ਇਸਦੀ ਜ਼ਿਆਦਾ ਲੋੜ ਸੀ। ਸੋ ਬਚਪਨ ਤੋਂ ਹੀ ਇਹਨਾਂ ਦੇ ਸੁਭਾਅ ਵਿੱਚ ਤਿਆਗ ਦਾ ਗੁਣ ਸੀ। ਇਸ ਦੇ ਨਾਲ ਹੀ ਉਹ ਬੜੇ ਆਗਿਆਕਾਰੀ ਪੁੱਤਰ ਸਨ ਅਤੇ ਹਮੇਸ਼ਾ ਹੀ ਆਪਣੇ ਪਿਤਾ ਦੇ ਹੁਕਮ ਦੀ ਪਾਲਣਾ ਕਰਨ ਲਈ ਤਤਪਰ ਰਹਿੰਦੇ ਜਾਂ ਪਰਮਾਤਮਾ ਦੀ ਬੰਦਗੀ ਵਿੱਚ ਲੀਨ ਰਹਿੰਦੇ ਸਨ। ਚੌਦ੍ਹਾਂ ਸਾਲ ਦੀ ਉਮਰ ਵਿੱਚ ਮੁਗਲਾਂ ਖਿਲਾਫ਼ ਹੋਈ ਲੜਾਈ ਵਿੱਚ ਉਹਨਾਂ ਤਲਵਾਰ ਚਲਾ ਕੇ ਆਪਣੀ ਯੁੱਧ ਕਲਾ ਦੇ ਜੌਹਰ ਵਿਖਾਏ, ਜਿਸ ਕਾਰਨ ਪਿਤਾ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਉਹਨਾਂ ਦਾ ਨਾਂ ਤੇਗ ਬਹਾਦਰ ਰੱਖ ਦਿੱਤਾ।

ਗੁਰੂ ਹਰਗੋਬਿੰਦ ਸਾਹਿਬ ਜੀ ਨੇ ਆਪਣੇ ਪੋਤਰੇ ਸ੍ਰੀ ਹਰਰਾਇ ਜੀ ਨੂੰ ਗੁਰ ਗੱਦੀ ਸੌਂਪੀ ਤਾਂ ਗੁਰੂ ਤੇਗ ਬਹਾਦਰ ਜੀ ਨੇ ਆਪਣੇ ਭਤੀਜੇ ਅੱਗੇ ਸੀਸ ਝੁਕਾ ਉਹਨਾਂ ਨੂੰ ਗੁਰੂ ਸਵੀਕਾਰ ਕੀਤਾ ਅਤੇ ਆਪਣੇ ਪਿਤਾਜੀ ਦੇ ਹੁਕਮ ਅਨੁਸਾਰ ਆਪਣੇ ਨਾਨਕੇ ਪਿੰਡ ਆਪਣੀ ਮਾਤਾ ਨਾਨਕੀ ਜੀ ਅਤੇ ਪਤਨੀ ਮਾਤਾ ਗੁਜਰੀ ਜੀ ਨੂੰ ਲੈ ਕੇ ਚਲੇ ਗਏ ਅਤੇ ਇਸੇ ਤਰ੍ਹਾਂ ਸ੍ਰੀ ਗੁਰੂ ਹਰਕ੍ਰਿਸ਼ਨ ਜੀ ਦੇ ਗੁਰ ਗੱਦੀ ਤੇ ਸੁਭਾਇਮਾਨ ਹੋਣ ਤੇ ਵੀ ਆਪ ਸਹਿਜ ਅਵਸਥਾ ਵਿੱਚ ਰਹਿ ਕੇ ਭਜਨ ਬੰਦਗੀ ਵਿੱਚ ਲੀਨ ਰਹੇ। ਸ੍ਰੀ ਗੁਰੂ ਹਰਕ੍ਰਿਸ਼ਨ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰ ਗੱਦੀ ਦੇ ਅਗਲੇ ਵਾਰਿਸ ਦਾ ਬਾਬਾ ਬਕਾਲੇ ਵਿਖੇ ਹੋਣ ਦਾ ਸੰਕੇਤ ਦੇ ਦਿੱਤਾ ਸੀ। ਬਾਬਾ

ਬਕਾਲਾ ਵਿਖੇ ਇਕ ਧਨਾਢ ਵਪਾਰੀ ਮੱਖਣ ਸ਼ਾਹ ਲੁਭਾਣਾ ਨੇ (ਗੁਰੂ) ਤੇਗ ਬਹਾਦਰ ਨੂੰ ਲੱਭ ਕੇ 'ਗੁਰੂ ਲਾਧੋ ਰੇ, ਗੁਰੂ ਲਾਧੋ ਰੇ' ਕਹਿ ਕੇ ਪੂਰਨ ਸਤਿਗੁਰ ਨੂੰ ਪ੍ਰਾਪਤ ਕਰਨ ਦੀ ਖੁਸ਼ੀ ਪ੍ਰਗਟਾਈ ਸੀ। ਸਾਰੀ ਸੰਗਤ ਇਹਨਾਂ ਦੇ ਦਰਸ਼ਨਾਂ ਨੂੰ ਆਈ ਅਤੇ ਖੁਸ਼ੀ ਖੁਸ਼ੀ ਨਤਮਸਤਕ ਹੋਈ।

ਗੁਰ ਗੱਦੀ ਤੇ ਬਿਰਾਜਮਾਨ ਹੋਣ ਤੋਂ ਬਾਅਦ ਗੁਰੂ ਜੀ ਨੇ ਧਰਮ ਦਾ ਪਰਚਾਰ ਕਰਨ ਲਈ ਯਾਤਰਾਵਾਂ ਕੀਤੀਆਂ। ਆਪਣੇ ਸੁਹਿਰਦ, ਤਿਆਗੀ ਅਤੇ ਲੋੜਵੰਦਾਂ ਦੀ ਮਦਦ ਕਰਨ ਵਾਲੇ ਸੁਭਾਅ ਕਾਰਨ ਇਹ ਜਿੱਥੇ ਵੀ ਗਏ, ਸੰਗਤਾਂ ਨੂੰ ਖੁਸ਼ੀਆਂ ਦੇਂਦੇ ਗਏ। ਇਹਨਾਂ ਨੇ ਆਮ ਲੋਕਾਂ ਅਤੇ ਕਿਸਾਨਾਂ ਦੇ ਭਲੇ ਲਈ ਖੂਹ ਅਤੇ ਹੋਰ ਜਲ ਸਰੋਤ ਬਣਵਾਏ। ਇਹਨਾਂ ਨੂੰ ਜੋ ਮਾਇਆ ਭੇਟਾ ਵਿੱਚ ਮਿਲਦੀ, ਉਹ ਧਰਮ ਕਾਰਜਾਂ ਵਿੱਚ ਲਗਾ ਦੇਂਦੇ। ਉਹਨਾਂ ਦੇ ਜੀਵਨ ਸੰਘਰਸ਼, ਸ਼ਾਂਤ ਸੁਭਾਅ, ਯਾਤਰਾਵਾਂ ਅਤੇ ਧਰਮ ਹੇਤ ਕੁਰਬਾਨੀ ਬਾਰੇ ਤੁਸੀਂ ਵਿਸਥਾਰ ਨਾਲ ਇਸ ਅੰਕ ਦੇ ਅੰਦਰ ਛਪੇ ਲੇਖਾਂ ਵਿੱਚ ਪੜ੍ਹੋਗੇ।

ਗੁਰੂ ਤੇਗ ਬਹਾਦਰ ਜੀ ਦੇ ਗੁਰੂ ਕਾਲ ਵੇਲੇ ਮੁਗਲਾਂ ਦਾ ਰਾਜ ਸੀ। ਔਰੰਗਜ਼ੇਬ ਇਕ ਜਾਲਮ ਬਾਦਸ਼ਾਹ ਸੀ, ਉਹ ਸਾਰੇ ਹਿੰਦੁਸਤਾਨ ਵਿੱਚ ਇਸਲਾਮ ਧਰਮ ਲਾਗੂ ਕਰਨ ਦਾ ਚਾਹਵਾਨ ਸੀ। ਇਸੇ ਮੰਤਵ ਨਾਲ ਉਸਨੇ ਹਿੰਦੂਆਂ ਉੱਤੇ ਬਹੁਤ ਸਾਰੇ ਅਤਿਆਚਾਰ ਕਰਨੇ ਸ਼ੁਰੂ ਕੀਤੇ। ਗੁਰੂ ਤੇਗ ਬਹਾਦਰ ਜੀ ਦਾ ਹਿੰਦੂਆਂ ਉੱਤੇ ਬਹੁਤ ਪ੍ਰਭਾਵ ਸੀ। ਇਸ ਕਰਕੇ ਕਸ਼ਮੀਰੀ ਪੰਡਤ ਪੰਡਤ ਕਿਰਪਾ ਰਾਮ ਦੀ ਅਗਵਾਈ ਵਿੱਚ ਗੁਰੂ ਜੀ ਦੀ ਸ਼ਰਨ ਵਿੱਚ ਆਏ। ਗੁਰੂ ਜੀ ਨੇ ਬੜੇ ਸਹਿਜ ਭਾਵ ਨਾਲ ਉਹਨਾਂ ਨੂੰ ਧਰਵਾਸਾ ਦਿੱਤਾ ਅਤੇ ਕਿਹਾ ਕਿ ਧਰਮ ਦੀ ਰੱਖਿਆ ਲਈ ਕਿਸੇ ਮਹਾਨ ਸ਼ਖਸੀਅਤ ਦੀ ਕੁਰਬਾਨੀ ਦੀ ਲੋੜ ਹੈ। ਕੋਲ ਬੈਠੇ ਸਪੁੱਤਰ ਗੋਬਿੰਦ ਰਾਇ ਨੇ ਕਿਹਾ ਕਿ, ਆਪ ਤੋਂ ਮਹਾਨ ਸ਼ਖਸੀਅਤ ਹੋਰ ਕੌਣ ਹੋ ਸਕਦੀ ਹੈ। ਇਸ ਵਿਚਾਰ ਨਾਲ ਆਪਣੇ 9 ਸਾਲ ਦੇ ਪੁੱਤਰ ਗੋਬਿੰਦ ਰਾਇ (ਗੁਰੂ ਗੋਬਿੰਦ ਸਿੰਘ) ਨੂੰ ਗੁਰ ਗੱਦੀ ਸੌਂਪ ਕੇ ਉਹਨਾਂ ਦਿੱਲੀ ਨੂੰ ਚਾਲੇ ਪਾ ਦਿੱਤੇ।

ਔਰੰਗਜੇਬ ਨੇ ਉਹਨਾਂ ਨੂੰ ਇਸਲਾਮ ਕਬੂਲ ਕਰਨ ਜਾਂ ਪ੍ਰਾਣਾਂ ਦੀ ਬਲੀ ਦੇਣ ਵਾਸਤੇ ਕਿਹਾ। ਗੁਰੂ ਜੀ ਨੇ ਕਿਸੇ ਵੀ ਕੀਮਤ ਤੇ ਇਸਲਾਮ ਕਬੂਲ ਕਰਨ ਤੋਂ ਨਾਂਹ ਕਰ ਦਿੱਤੀ ਅਤੇ ਆਪਣੀ ਕੁਰਬਾਨੀ ਦੇਣ ਨੂੰ ਤਰਜੀਹ ਦਿੱਤੀ। ਗੁਰੂ ਜੀ ਦੇ ਸਾਹਮਣੇ ਉਹਨਾਂ ਦੇ ਪਿਆਰੇ ਸਿੱਖਾਂ– ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲਾ ਜੀ ਨੂੰ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ ਪਰ ਗੁਰੂ ਜੀ ਅਡੋਲ ਸ਼ਾਂਤ ਅਵਸਥਾ ਵਿੱਚ ਰਹਿ ਕੇ ਆਪਣੇ ਵਚਨਾਂ ਤੇ ਦ੍ਰਿੜ੍ਹ ਰਹੇ। ਅਖੀਰ ਔਰੰਗਜੇਬ ਨੇ ਆਪਣੀ ਇੱਛਾ ਪੂਰੀ ਨਾ ਹੁੰਦੀ ਦੇਖਦੇ ਹੋਏ ਜੱਲਾਦ ਨੂੰ ਹੁਕਮ ਦੇ ਕੇ ਗੁਰੂ ਜੀ ਦਾ ਸੀਸ ਧੜ ਤੋਂ ਅਲੱਗ ਕਰਵਾ ਦਿੱਤਾ। ਗੁਰੂ ਜੀ ਨੇ ਆਪਣਾ ਸੀਸ ਦੇ ਦਿੱਤਾ ਪਰ ਸਿਦਕ ਤੇ ਸਿਰੜ ਨਹੀਂ ਦਿੱਤਾ। ਇਸ ਤਰ੍ਹਾਂ ਗੁਰੂ ਜੀ ਦੀ ਕੁਰਬਾਨੀ ਨਾਲ ਹਿੰਦੂ ਧਰਮ ਦੀ ਰੱਖਿਆ ਹੋਈ। ਇਸੇ ਲਈ ਉਹਨਾਂ ਨੂੰ ਹਿੰਦ ਦੀ ਚਾਦਰ ਕਿਹਾ ਜਾਂਦਾ ਹੈ। ਜੇਕਰ ਉਸ ਵਕਤ ਗੁਰੂ ਜੀ ਆਪਣੀ ਕੁਰਬਾਨੀ ਨਾ ਦੇਂਦੇ ਤਾਂ ਅੱਜ ਹਿੰਦੂ ਧਰਮ ਦੀ ਹੋਂਦ ਬਰਕਰਾਰ ਨਾ ਹੁੰਦੀ। ਉਹਨਾਂ ਨੇ ਨਾਂ ਸਿਰਫ ਹਿੰਦੂ ਧਰਮ ਦੀ ਰੱਖਿਆ ਕੀਤੀ ਸਗੋਂ ਆਪਣੀ ਲਾਸਾਨੀ ਸ਼ਹਾਦਤ ਨਾਲ ਸਮੁੱਚੀ ਮਨੁੱਖਤਾ ਦੀ ਰੱਖਿਆ ਕੀਤੀ ਅਤੇ ਜ਼ੁਲਮੀ ਬਾਦਸ਼ਾਹ ਦੇ ਜਬਰ ਤੋਂ ਬਚਾਇਆ। ਇਸੇ ਕਰਕੇ ਉਹਨਾਂ ਨੂੰ ਸ੍ਰਿਸ਼ਟੀ ਦੀ ਚਾਦਰ ਵੀ ਕਹਿੰਦੇ ਹਨ।

ਅੱਜ ਜਦੋਂ ਸਮੁੱਚਾ ਸੰਸਾਰ ਕਰੋਨਾ ਮਹਾਮਾਰੀ ਦੀ ਗਿਰਫ਼ਤ ਵਿੱਚ ਜਕੜਿਆ ਹੋਇਆ ਹੈ ਤਾਂ ਗੁਰੂ ਸਾਹਿਬ ਦਾ ਸਿਮਰਨ ਹੀ ਸਾਡਾ ਸਹਾਈ ਹੋ ਰਿਹਾ ਹੈ। ਅੱਜ ਜਦੋਂ ਸਾਡੇ ਸੱਜਣ ਪਿਆਰੇ ਸਾਥੋਂ ਵਿਛੜ ਕੇ ਜਾ ਰਹੇ ਹਨ ਤਾਂ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਹੀ ਸਾਨੂੰ ਭਾਣਾ ਮੰਨਣ ਦਾ ਬਲ ਬਖਸ਼ ਰਹੀ ਹੈ। ਗੁਰੂ ਜੀ ਦੁਆਰਾ ਰਚੇ ਨੌਂਵੇਂ ਮਹੱਲੇ ਦੇ ਸਲੋਕ ਸਾਨੂੰ ਜੀਵਨ ਦਾ ਸਾਰ ਸਮਝਾ ਰਹੇ ਹਨ, ਮਨੁੱਖ ਦੇ ਜੀਵਨ ਦੀ ਸੱਚਾਈ ਦੱਸਦੇ ਹੋਏ ਸਿਰਫ ਤੇ ਸਿਰਫ ਹਰੀ ਨਾਮ ਦਾ ਸਹਾਰਾ ਲੈਣ ਦਾ ਹੀ ਮਾਰਗ ਦਰਸ਼ਨ ਕਰ ਰਹੇ ਹਨ।

ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ॥
ਕਹੁ ਨਾਨਕ ਹਰਿ ਭਜੁ ਮਨਾ ਅੰਤ ਸਹਾਈ ਹੋਇ॥

ਅੰਤ ਵਿੱਚ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਦਾਸ ਹੈ ਕਿ ਜਿਵੇਂ ਉਹਨਾਂ ਨੇ ਆਪਣੇ ਸਿਦਕ, ਸਿਰੜ ਅਤੇ ਕੁਰਬਾਨੀ ਨਾਲ ਮਨੁੱਖਤਾ ਦੀ ਰੱਖਿਆ ਕੀਤੀ, ਉਸੇ ਤਰ੍ਹਾਂ ਅੱਜ ਵੀ ਰੋਂਦੀ, ਕੁਰਲਾਉਂਦੀ ਮਨੁੱਖਤਾ ਨੂੰ ਸਹਾਰਾ ਦੇ ਕੇ ਉਸ ਨੂੰ ਇਸ ਬਿਪਤਾ ਵਿੱਚੋਂ ਕੱਢਣ ਦੀ ਕਿਰਪਾ ਕਰਨ। ਆਪ ਦੀ ਮਿਹਰ ਨਾਲ ਹੀ ਸੁਖ ਸ਼ਾਂਤੀ ਅਤੇ ਸਮਰਿਧੀ ਆ ਸਕਦੀ ਹੈ।

**-ਰਜਵੰਤ ਕੌਰ**

ਚੌਥੀ ਪਰਕਾਸ਼ ਸ਼ਤਾਬਦੀ ਤੇ:

# ਮਨੁੱਖੀ ਅਧਿਕਾਰਾਂ ਦੇ ਮਹਾਨ ਯਾਤਰੀ, ਸ੍ਰੀ ਗੁਰੂ ਤੇਗ ਬਹਾਦਰ ਜੀ



-ਸੁਵਰਨ ਸਿੰਘ ਵਿਰਕ

ਵੈਰਾਗ, ਤਿਆਗ ਅਤੇ ਸਾਦਗੀ ਦੀ ਮੂਰਤ, ਸ੍ਰੀ ਗੁਰੂ ਤੇਗ ਬਹਾਦਰ ਜੀ, ਦੁਨੀਆਂ ਦੇ ਇਤਿਹਾਸ ਵਿੱਚ ਮਨੁੱਖੀ ਅਧਿਕਾਰਾਂ ਦੇ ਰਾਖੇ ਵਜੋਂ ਜਾਣੇ ਜਾਂਦੇ ਹਨ। ਉਹਨਾਂ ਦੇ ਮਹਾਨ ਆਤਮ ਬਲੀਦਾਨ ਕਾਰਨ, "ਤੇਗ ਬਹਾਦਰ – ਹਿੰਦ ਦੀ ਚਾਦਰ'' ਕਹਿ ਕੇ ਵੀ ਹਿੰਦੁਸਤਾਨ ਦੇ ਲੋਕਾਂ ਵੱਲੋਂ ਸਨਮਾਨ ਦਿੱਤਾ ਜਾਂਦਾ ਹੈ। ਉਹ ਗੁਰੂ ਨਾਨਕ ਪਾਤਸ਼ਾਹ ਦੀ ਨੌਂਵੀ ਜੋਤ ਵਜੋਂ ਗੁਰਗੱਦੀ ਤੇ ਬਿਰਾਜਮਾਨ ਹੋਏ ਅਤੇ ਦੇਸ਼ ਦੇ ਵੱਖ ਵੱਖ ਕੋਨਿਆਂ ਵਿੱਚ ਪਹੁੰਚ ਕੇ ਗੁਰੂ ਨਾਨਕ ਦੇ ਏਕਤਾ, ਸਾਂਝੀਵਾਲਤਾ ਅਤੇ ਸੁਲਾਹਕੁੱਲ ਜੀਵਨ ਮਾਰਗ ਦਾ ਸੰਦੇਸ਼ ਮਜ਼ਬਾਂ, ਫਿਰਕਿਆਂ ਅਤੇ ਸੰਪਰਦਾਵਾਂ ਦੀ ਜਕੜਨ ਵਿੱਚ ਫਾਥੀ ਲੁਕਾਈ ਤੱਕ ਪਹੁੰਚਾਇਆ। ਉਹਨਾਂ ਨੇ ਸਿੱਖ ਸੰਗਤਾਂ ਦੇ ਸੰਗਠਨ ਨੂੰ ਮਜ਼ਬੂਤ ਕਰਕੇ, ਉਹਨਾਂ ਨੂੰ ਸੇਵਾ, ਸਿਮਰਨ ਅਤੇ ਗੁਰਬਾਣੀ ਨਾਲ ਜੋੜ ਕੇ, ਹੱਕ ਹਲਾਲ ਦੀ ਕਿਰਤ ਕਮਾਈ ਕਰਕੇ ਜੀਵਨ ਬਸਰ ਕਰਨ ਦਾ ਸੰਦੇਸ਼ ਦਿੱਤਾ। ਦੀਨਾਂ, ਦੁਖੀਆਂ ਅਤੇ ਨਿਤਾਣਿਆਂ ਨੂੰ, ਰੋਗ, ਸੋਗ ਅਤੇ ਭੈਅ-ਮੁਕਤ ਕਰਕੇ, ਆਤਮ ਵਿਸ਼ਵਾਸ਼ ਨਾਲ ਭਰ ਦਿੱਤਾ ਅਤੇ ਇਹੋ ਲੋਕ ਸਨ, ਜਿਹੜੇ ਬਾਅਦ ਵਿੱਚ ਸ਼ਾਹੀਆਂ ਨਾਲ ਟਕਰਾ ਗਏ। ਇਹਨਾਂ ਲੋਕਾਂ ਨੇ ਹੀ ਦਿੱਲੀ ਦਰਬਾਰ ਦੇ ਅਤਾਬ ਨੂੰ ਨਾਂ ਸਿਰਫ ਖਿੜੇ ਮੱਥੇ ਝੱਲਿਆ, ਸਗੋਂ ਸਾਂਝੇ ਪੰਜਾਬੀ ਰਾਜ ਦਾ ਮੁੱਢ ਬੰਨ੍ਹਣ ਵਾਲੇ ਵੀ ਬਣੇ। ਗੁਰੂ ਤੇਗ ਬਹਾਦਰ ਜੀ ਦੀ ਬਾਣੀ ਅਤੇ ਸ਼ਖਸੀਅਤ, ਹਰ ਬਿਪਤਾ ਦੇ ਸਮੇਂ ਉਹਨਾਂ ਦੇ ਪੈਰੋਕਾਰਾਂ ਲਈ ਰਾਹ ਵਿਖਾਵੀ ਰਹੀ ਹੈ ਅਤੇ ਰਹੇਗੀ। ਅੱਜ ਸਿੱਖ ਜਗਤ ਹੀ ਨਹੀਂ ਸਗੋਂ ਸਾਰਾ ਵਿਸ਼ਵ, ਗੁਰੂ ਸਾਹਿਬ ਦੀ ਚੌਥੀ ਪਰਕਾਸ਼ ਸ਼ਤਾਬਦੀ, ਵੱਡੇ ਚਾਅ, ਉਮਾਹ, ਸ਼ਰਧਾ ਅਤੇ ਸਤਿਕਾਰ ਨਾਲ ਮਨਾ ਰਿਹਾ ਹੈ। ਉਹ ਮਨੁੱਖੀ ਅਧਿਕਾਰਾਂ ਦੇ ਮਾਰਗ ਦੇ ਮਹਾਨ ਯਾਤਰੀ ਸਨ।

ਦਲ ਭੰਜਨ, ਗੁਰੂ ਹਰਿਗੋਬਿੰਦ ਜੀ ਦੇ ਗ੍ਰਹਿ ਵਿਖੇ ਮਾਤਾ ਨਾਨਕੀ (ਬਕਾਲੇ ਦੇ ਖੱਤਰੀ ਹਰੀ ਚੰਦ ਦੀ ਸਪੁੱਤਰੀ) ਜੀ ਦੇ ਉਦਰ ਥੀਂ ਗੁਰੂ ਕੇ ਮਹਿਲ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਵਸਾਖ ਵਦੀ 5, ਸੰਮਤ 1678 ਬਿ: ਮੁਤਾਬਿਕ 1 ਅਪਰੈਲ 1621 ਨੂੰ, ਆਪ ਦੇ ਪੰਜਵੇਂ ਸਾਹਿਬਜ਼ਾਦੇ ਤਿਆਗ ਮੱਲ ਦਾ ਜਨਮ ਹੋਇਆ। ਇਸ ਤੋਂ ਪਹਿਲਾਂ ਬਾਬਾ ਗੁਰਦਿੱਤਾ, ਸੂਰਜ ਮੱਲ, ਅਣੀ ਰਾਇ, ਅਟੱਲ ਰਾਇ ਆਪ ਦੇ ਚਾਰ ਵੱਡੇ ਭਾਈ ਅਤੇ ਬੀਬੀ ਵੀਰੋ ਨਾਮ ਦੀ ਇੱਕੋ ਇੱਕ ਭੈਣ ਸੀ। ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵਿੱਚ ਇੱਕ ਸਾਖੀ ਅੰਕਿਤ ਹੈ। ਬਾਲਕ ਦੇ ਜਨਮ ਦੀ ਖ਼ਬਰ ਸੁਣ ਕੇ ਬਾਬਾ ਬੁੱਢਾ ਜੀ, ਭਾਈ ਗੁਰਦਾਸ ਅਤੇ ਭਾਈ ਬਿਧੀ ਚੰਦ ਜਿਹੇ ਸੁਘੜ ਤੇ ਸਿਆਣੇ, ਸੂਰਮੇ ਸਿੰਘਾਂ ਨੇ ਬਾਲਕ ਨੂੰ ਅਸੀਸਾਂ ਦਿੱਤੀਆਂ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆ ਕੇ ਬਾਲਕ ਨੂੰ ਵੇਖਿਆ ਤਾਂ ਆਪ ਨੇ ਆ ਕੇ ਬਾਲਕ ਨੂੰ ਬੰਦਨਾ ਕੀਤੀ। ਭਾਈ ਬਿਧੀ ਚੰਦ ਦੇ ਪੁੱਛਣ ਤੇ ਕਿ ਆਪ ਨੇ ਇਸਨੂੰ ਨਮਸਕਾਰ ਕਿਉਂ ਕੀਤੀ ਹੈ, ਆਪ ਦਾ ਜੁਆਬ ਸੀ– "ਇਹ ਤੇਜੱਸਵੀ ਆਤਮਾ ਹੈ, ਇਹ ਦੀਨ ਰੱਖਿਅਕ ਅਤੇ ਸੰਕਟ ਹਰਨ ਹੋਵੇਗਾ।'' ਕੁੱਝ ਲੇਖਕਾਂ ਦਾ ਇਹ ਵੀ ਮੱਤ ਹੈ ਕਿ ਉਸ ਸਮੇਂ ਗੁਰੂ ਸਾਹਿਬ ਕੀਰਤਪੁਰ ਵਿੱਚ ਸਨ। ਉੱਥੇ ਆਪ ਨੇ ਸੰਗਤ ਅਤੇ ਹੋਰ ਲੋਕਾਂ ਲਈ ਖੁੱਲ੍ਹੀ ਦੇਗ ਵਰਤਾਈ। ਬਾਲਕ ਨੂੰ ਅਸੀਸ ਵਜੋਂ ਇਕ ਪੋਥੀ, ਕਟਾਰ ਅਤੇ ਰੁਮਾਲ ਭੇਜਿਆ। ਇਹਨਾਂ ਤਿੰਨਾਂ ਵਸਤਾਂ ਵਿੱਚ ਸਾਹਿਬਜ਼ਾਦੇ ਦੀ ਭਾਵੀ ਸ਼ਖਸੀਅਤ ਦੇ ਬੀਜ ਛਿਪੇ ਹੋਏ ਸਨ।

ਸਾਹਿਬਜ਼ਾਦਾ ਤਿਆਗ ਮੱਲ, 4-5 ਸਾਲ ਦੇ ਹੋਏ ਤਾਂ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਜਿਹੇ ਗੁਰੂ ਘਰ ਦੇ ਉੱਘੇ ਸੇਵਕਾਂ ਅਤੇ ਵਿੱਦਵਾਨਾਂ ਦੀ ਦੇਖ ਰੇਖ ਵਿੱਚ ਆਪ ਦੀ ਸਿੱਖਿਆ ਦੀਖਿਆ ਦਾ ਪ੍ਰਬੰਧ, ਗੁਰਮਤਿ ਦੀ ਰੋਸ਼ਨੀ ਵਿੱਚ ਕੀਤਾ ਗਿਆ। ਇਸ ਸਮੇਂ ਮੁੱਢਲੀ ਵਿਦਿਆ ਗੁਰਮੁਖੀ ਲਿੱਪੀ ਵਿੱਚ ਪੰਜਾਬੀ ਭਾਸ਼ਾ ਅਤੇ ਫਿਰ ਗੁਰਬਾਣੀ ਦਾ ਗਿਆਨ ਹਾਸਲ ਕੀਤਾ। ਦੇਵਨਾਗਰੀ ਅੱਖਰਾਂ ਵਿੱਚ ਸੰਸਕ੍ਰਿਤ ਅਤੇ ਅਰਬੀ ਲਿੱਪੀ ਵਿੱਚ ਅਰਬੀ ਫਾਰਸੀ ਦਾ ਗਿਆਨ ਵੀ ਰਿਵਾਜ ਮੁਤਾਬਿਕ ਹਾਸਲ ਕੀਤਾ। ਇਸ ਤਰ੍ਹਾਂ ਹਿੰਦੂ ਮੱਤ ਅਤੇ ਇਸਲਾਮ ਬਾਰੇ ਵੀ ਵਾਕਫ਼ੀਅਤ ਹਾਸਲ ਕੀਤੀ। ਗੁਰੂ ਅਰਜਨ ਦੇਵ ਜੀ ਨੇ ਆਪਣੇ ਪ੍ਰਤੀ ਮੁਗਲ ਹਕੂਮਤ ਦੀ ਟਕਰਾਉ ਦੀ ਨੀਤੀ ਨੂੰ ਧਿਆਨ ਵਿੱਚ ਰੱਖਦਿਆਂ, ਆਪਣੇ ਸਮੇਂ ਵਿੱਚ ਪ੍ਰਸਿੱਧ ਸੂਰਮਿਆਂ ਅਤੇ ਸੈਨਿਕਾਂ ਨੂੰ ਮੁਗਲ ਦਰਬਾਰ ਦੀ ਨੌਕਰੀ ਛੁਡਵਾ ਕੇ, ਆਪਣੇ ਪਾਸ ਟਿਕਾਇਆ ਅਤੇ ਸਾਹਿਬਜ਼ਾਦੇ ਹਰਿਗੋਬਿੰਦ ਜੀ ਨੂੰ ਸ਼ਸਤਰ ਵਿੱਦਿਆ ਵਿੱਚ ਨਿਪੁੰਨ ਕੀਤਾ। ਇਸੇ ਤਰ੍ਹਾਂ ਸਾਹਿਬਜ਼ਾਦਾ ਤਿਆਗ ਮੱਲ ਨੇ ਸ਼ਸਤਰ ਅਭਿਆਸ

ਅਤੇ ਜੰਗੀ ਵਿੱਦਿਆ ਬਿਧੀ ਚੰਦ ਜੀ ਜੈਸੈ ਸੂਰਮਿਆਂ ਤੋਂ ਹਾਸਲ ਕੀਤੀ। ਉਹਨਾਂ ਨੇ ਰਾਗ ਵਿੱਦਿਆ ਵੀ ਸਿੱਖੀ। ਜੰਗਜੂ ਰਾਗ ਜੈਜਾਵੰਤੀ ਵਿੱਚ, ਸਾਰੇ ਆਦਿ ਗੁਰੂ ਗ੍ਰੰਥ ਸਾਹਿਬ ਵਿੱਚ, ਆਪ ਜੀ ਦੀ ਰਚਨਾ ਹੀ ਮਿਲਦੀ ਹੈ। ਜਦੋਂ ਆਪ 14 ਸਾਲ ਦੇ ਹੋਏ ਤਾਂ ਕਰਤਾਰਪੁਰ ਸਾਹਿਬ ਦੇ ਜੰਗ ਵਿੱਚ ਪਿਤਾ ਗੁਰੂ ਜੀ ਦੇ ਹੁਕਮ ਤੇ ਭਾਗ ਲੈ ਕੇ ਵੈਰੀਆਂ ਦੇ ਦੰਦ ਖੱਟੇ ਕੀਤੇ। ਇਸ ਸਮੇਂ ਆਪ ਨੇ ਤੇਗ ਦੇ ਉਹ ਜੌਹਰ ਵਿਖਾਏ ਕਿ ਪਿਤਾ ਗੁਰੂ ਹਰਿਗੋਬਿੰਦ ਸਾਹਿਬ ਨੇ ਖੁਸ਼ ਹੋ ਕੇ ਆਪ ਜੀ ਦਾ ਨਾਮ, ਤਿਆਗ ਮੱਲ ਤੋਂ 'ਤੇਗ ਬਹਾਦਰ' ਕਰ ਦਿੱਤਾ। ਡਾ. ਤਿਰਲੋਚਨ ਸਿੰਘ ਲਿਖਦੇ ਹਨ, "ਇਉਂ ਗੁਰੂ-ਦਰਬਾਰ ਦੇ ਉੱਚਤਮ ਵਿਦਿਆ ਪ੍ਰਬੰਧ ਤੇ ਆਪਣੀ ਤੀਖਣ ਬੁੱਧੀ ਅਰ ਪ੍ਰਤਿਭਾ ਕਾਰਨ ਤੇਰਾਂ ਚੌਦਾਂ ਸਾਲ ਦੀ ਆਯੂ ਵਿੱਚ ਬਾਬਾ ਤੇਗ ਬਹਾਦਰ ਜੀ, ਸਾਹਿਤ, ਸੰਗੀਤ, ਇਤਿਹਾਸ, ਦਰਸ਼ਨ ਤੇ ਸ਼ਸਤਰ ਵਿੱਦਿਆ ਵਿੱਚ ਬੜੇ ਨਿਪੁੰਨ ਹੋ ਗਏ।"

ਗੁਰੂ ਹਰਿਗੋਬਿੰਦ ਸਾਹਿਬ ਤੋਂ ਉਹਨਾਂ ਦੇ ਛੋਟੇ ਸਪੁੱਤਰ ਨੇ ਬਚਪਨ ਵਿੱਚ ਹੀ ਗੁਰ ਦੀਖਿਆ ਲਈ ਸੀ ਅਤੇ ਉਹ ਨਾਮ ਜਪ ਕੇ ਤੇ ਬਾਣੀ ਪੜ੍ਹ ਕੇ, ਅੱਠੇ ਪਹਿਰ ਵਿਸਮਾਦ ਦੀ ਅਵਸਥਾ ਵਿੱਚ ਵਿਚਰਦੇ ਸਨ। ਬੇਸ਼ਕ ਉਹ ਗੁਰੂ ਪਰਿਵਾਰ ਵਿੱਚ ਸਾਹਿਬਜ਼ਾਦੇ ਸਨ ਪਰ ਉਹ ਜਾਣਦੇ ਸਨ ਕਿ ਗੁਰੂ ਘਰ ਵਿੱਚ ਦੁਨਿਆਵੀ ਨਾਤਿਆਂ ਲਈ ਕੋਈ ਥਾਂ ਨਹੀਂ ਹੁੰਦੀ। ਇਸ ਲਈ ਉਹਨਾਂ ਨੇ ਆਪਣੇ ਤੋਂ ਪੀੜ੍ਹੀ ਵਿੱਚ ਛੋਟਿਆਂ, ਸਤਵੇਂ ਗੁਰੂ ਹਰਿਰਾਇ ਜਾਂ ਅੱਠਵੇਂ ਗੁਰੂ ਹਰਿਕ੍ਰਿਸ਼ਨ ਸਾਹਿਬ ਅੱਗੇ ਖ਼ੁਦ ਨੂੰ ਅਕੀਦਤ ਵਿੱਚ ਪੇਸ਼ ਕੀਤਾ। ਗੁਰੂ ਸਾਹਿਬਾਨ ਦੇ ਹਰ ਫੈਸਲੇ ਦਾ ਸਤਿਕਾਰ ਕੀਤਾ ਅਤੇ ਨਿਮਾਣਾ ਸਿੱਖ ਬਣ ਕੇ ਆਪਣੇ ਆਪ ਨੂੰ ਹੁਕਮ ਅਤੇ ਰਜ਼ਾ ਵਿੱਚ ਚੱਲਣ ਦੇ ਯੋਗ ਬਣਾਇਆ। "ਨਿਰਭੈਤਾ, ਸਹਿਨਸ਼ੀਲਤਾ ਅਤੇ ਪਰਉਪਕਾਰੀ ਰੁਚੀ" ਉਹਨਾਂ ਨੂੰ ਆਪਣੇ ਪਿਤਾ ਸਤਿਗੁਰੂ ਜੀ ਤੋਂ ਵਿਰਸੇ ਵਿੱਚ ਮਿਲੀ ਸੀ।

ਇਸੇ ਸਮੇਂ ਕਰਤਾਰਪੁਰ (ਜਲੰਧਰ) ਦੇ ਇਕ ਸਿੱਖ ਭਾਈ ਲਾਲ ਚੰਦ ਅਤੇ ਬੀਬੀ ਬਿਸ਼ਨ ਕੌਰ ਦੀ ਸਪੁੱਤਰੀ ਬੀਬੀ ਗੁਜਰੀ ਨਾਲ ਸਾਹਿਬਜ਼ਾਦਾ ਤੇਗ ਬਹਾਦਰ ਦੀ ਸ਼ਾਦੀ ਕੀਤੀ ਗਈ। ਇਸ ਵਿਆਹ ਸਮੇਂ ਆਪ ਦੀ ਉਮਰ 11 ਸਾਲ ਸੀ। ਭਾਈ ਲਾਲ ਚੰਦ ਲਖਨੌਰ (ਅੰਬਾਲਾ) ਤੋਂ ਹੀ ਕਰਤਾਰਪੁਰ ਆ ਟਿਕੇ ਸਨ। ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਹਰਿਗੋਬਿੰਦਪੁਰ ਸਾਹਿਬ ਤੇ ਭਗਵਾਨ ਦਾਸ ਘੇਰੜ ਦਾ ਕਬਜ਼ਾ ਹਥਿਆਰਾਂ ਨਾਲ ਖਤਮ ਕਰ ਦਿੱਤਾ ਅਤੇ ਕਰਤਾਰਪੁਰ ਸਾਹਿਬ ਆ ਕੇ ਮੁਗਲ ਫੌਜਾਂ ਦੀ ਉਡੀਕ ਕੀਤੀ। ਇੱਥੇ ਹੀ ਗਹਿਗੱਚ ਸੰਗਰਾਮ ਹੋਇਆ ਸੀ। ਜੰਗ ਜਿੱਤ ਕੇ ਆਪ ਪਰਿਵਾਰ ਸਮੇਤ, ਬਿਲਾਸਪੁਰ ਰਿਆਸਤ ਤੋਂ ਖਰੀਦੀ ਜਗ੍ਹਾ ਵਿੱਚ ਵਸਾਏ ਪਹਾੜ ਦੇ ਪੈਰਾਂ ਹੇਠ ਨਗਰ ਕੀਰਤਪੁਰ ਪਰਿਵਾਰ ਸਮੇਤ ਆ ਟਿਕੇ ਸਨ। ਇੱਥੇ ਆਪ ਨੇ ਆਪਣਾ ਦਰਬਾਰ ਕਾਇਮ ਕੀਤਾ। ਸੰਨ 1644 ਈ: ਵਿੱਚ ਆਪਣੇ ਪੋਤਰੇ, ਬਾਬੇ ਗੁਰਦਿੱਤੇ ਦੇ ਲੜਕੇ, ਸ੍ਰੀ ਹਰਿਰਾਇ ਨੂੰ ਗੁਰਤਾ ਗੱਦੀ ਸੌਂਪਣ ਤੋਂ ਕੁੱਝ ਦਿਨ ਬਾਅਦ ਛੇਵੇਂ ਪਾਤਸ਼ਾਹ ਜੋਤੀ ਜੋਤਿ ਸਮਾ ਗਏ।

ਆਪਣੇ ਮਹਿਲ ਨਾਨਕੀ ਜੀ ਨੂੰ ਹੁਕਮ ਕਰ ਗਏ ਕਿ ਤੁਸੀਂ ਆਪਣੇ ਸਪੁੱਤਰ ਤੇਗ ਬਹਾਦਰ ਨੂੰ ਨਾਲ ਲੈ ਕੇ, ਆਪਣੇ ਪੇਕਿਆਂ ਦੇ ਪਿੰਡ ਬਕਾਲੇ ਚਲੇ ਜਾਉ। ਸੋ ਤੇਗ ਬਹਾਦਰ ਜੀ ਦਾ ਅਗਲਾ ਸਮਾਂ, ਆਮ ਸੰਗਤਾਂ ਤੋਂ ਅਲੋਪ ਰਹਿ ਕੇ ਬਕਾਲੇ ਵਿੱਚ ਭਜਨ ਬੰਦਗੀ ਕਰਦਿਆਂ ਬੀਤਣ ਲੱਗਾ।

'ਭੱਟ-ਵਹੀਆਂ' ਅਤੇ 'ਗੁਰੂ ਦੀਆਂ ਸਾਖੀਆਂ' ਦੇ ਆਧਾਰ ਤੇ, ਕਿਹਾ ਜਾ ਸਕਦਾ ਹੈ ਕਿ ਬਕਾਲੇ ਤੋਂ 1661-62 ਈ: ਵਿੱਚ ਤੇਗ ਬਹਾਦਰ ਜੀ ਨੇ ਗੁਰੂ ਰੂਪ ਵਿੱਚ ਆਉਣ ਤੋਂ ਪਹਿਲਾਂ ਭਾਰਤ ਦੇ ਕੁੱਝ ਤੀਰਥ ਅਸਥਾਨਾਂ ਦਾ ਭਰਮਣ ਕੀਤਾ ਸੀ। ਉਹ ਹਰਿਦੁਆਰ, ਗੜ੍ਹ ਮੁਕਤੇਸ਼ਵਰ, ਮਥੁਰਾ, ਆਗਰਾ, ਪਰਯਾਗ, ਬਨਾਰਸ ਅਤੇ ਪਟਨੇ ਤੱਕ ਗਏ ਸਨ ਜਿੱਥੇ ਉਹ ਆਪਣੇ ਢੰਗ ਨਾਲ ਗੁਰੂ ਨਾਨਕ ਦੇ ਮੱਤ ਦਾ ਪਰਚਾਰ ਵੀ ਕਰਦੇ ਸਨ। ਕਿਉਂਕਿ ਸਤਵੇਂ ਪਾਤਸ਼ਾਹ, ਗੁਰ ਹਰਿਰਾਏ ਸਾਹਿਬ 6 ਅਕਤੂਬਰ 1661 ਈ: ਨੂੰ ਕੀਰਤਪੁਰ ਸਾਹਿਬ ਵਿਖੇ ਜੋਤੀ ਜੋਤਿ ਸਮਾ ਗਏ ਸਨ, ਇਸ ਲਈ ਤੇਗ ਬਹਾਦਰ ਜੀ ਇਸ ਘਟਨਾ ਦੀ ਜਾਣਕਾਰੀ ਪਾ ਕੇ, ਪਟਨਾ ਤੋਂ ਤੁਰੰਤ ਕੀਰਤਪੁਰ ਸਾਹਿਬ ਨੂੰ ਚੱਲ ਪਏ ਅਤੇ ਗੁਰੂ ਪਰਿਵਾਰ ਪ੍ਰਤੀ ਆਪਣੀਆਂ ਸੰਵੇਦਨਾਵਾਂ ਪ੍ਰਗਟ ਕੀਤੀਆਂ। "ਗੁਰੂ ਕੀਆਂ ਸਾਖੀਆਂ" ਦੀ ਅਗਵਾਹੀ ਦੇ ਅਧਾਰ ਤੇ 1663-64 ਈ: ਵਿੱਚ ਫਿਰ ਗੁਰੂ ਤੇਗ ਬਹਾਦਰ ਜੀ ਦਾ ਤੀਰਥ ਯਾਤਰਾ ਤੇ ਜਾਣਾ ਮਲੂਮ ਹੁੰਦਾ ਹੈ। ਇਸੇ ਸਮੇਂ ਜਦੋਂ ਅੱਠਵੀਂ ਜੋਤ ਗੁਰੂ ਹਰਿ ਕਰਿਸ਼ਨ ਸਾਹਿਬ ਦਿੱਲੀ ਵਿੱਚ ਸਨ ਤਾਂ ਤੇਗ ਬਹਾਦਰ ਜੀ ਦੇ ਵੀ ਦਿੱਲੀ ਹੋਣ ਦਾ ਪਤਾ ਲੱਗਦਾ ਹੈ। 30 ਮਾਰਚ 1664 ਈ: ਨੂੰ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਗੁਰੂ ਹਰਿ ਕਰਿਸ਼ਨ ਜੀ ਆਪਣਾ ਉੱਤਰਾ ਅਧਿਕਾਰੀ, ਰਿਸ਼ਤੇਦਾਰੀ ਵਿੱਚ ਦਾਦੇ ਦੇ ਸਕੇ ਭਾਈ, ਤੇਗ ਬਹਾਦਰ ਜੀ ਨੂੰ ਐਲਾਨ ਗਏ ਸਨ। ਉਹ ਸਤਿਗੁਰੂ ਜੀ ਦੇ ਸਰੀਰ ਤਿਆਗਣ ਤੋਂ ਕੁੱਝ ਸਮਾਂ ਪਹਿਲਾਂ ਹੀ ਬਕਾਲੇ ਆ ਗਏ ਸਨ। ਲੰਮੇ ਸਮੇਂ ਤੋਂ ਉਹ ਜਿਸ ਤਰ੍ਹਾਂ ਦੀ ਗੁਰਸਿੱਖੀ ਜੀਵਨ ਗੁਰੂ ਆਸ਼ੇ ਅਨੁਸਾਰ ਬਿਤਾ ਰਹੇ ਸਨ, ਉਸ ਨੂੰ ਵੇਖਦਿਆਂ ਸਿੱਖ ਸੰਗਤਾਂ ਨੇ ਉਹਨਾਂ ਨੂੰ ਅਠਵੇਂ ਪਾਤਸ਼ਾਹ ਦੇ ਹੁਕਮ ਮੁਤਾਬਿਕ, ਅਗਸਤ 1644 ਈ: ਤਕ ਆਪਣਾ ਸਤਿਗੁਰੂ ਪਰਵਾਨ ਕਰ ਲਿਆ ਸੀ ਬੇਸ਼ਕ

ਗੁਰੂ ਹਰਿ ਕਰਿਸ਼ਨ ਦੀ ਮਾਤਾ ਸੁਲੱਖਣੀ ਜੀ ਅਤੇ ਕੁੱਝ ਹੋਰ ਉੱਘੇ ਸਿੱਖ, ਦਿੱਲੀ ਤੋਂ ਅਗਲੀ ਗੁਰਗੱਦੀ ਦਾ ਹੁਕਮ ਲੈ ਕੇ ਚੱਲੇ ਸਨ ਪਰ ਪਹਿਲਾਂ ਕੀਰਤਪੁਰ ਟਿਕ ਕੇ ਆਉਣ ਵਾਲੀਆਂ ਸਿੱਖ ਸੰਗਤਾਂ ਨਾਲ ਸਤਿਗੁਰਾਂ ਦੇ ਵਿਛੋੜੇ ਦੇ ਬਚਨ ਅਤੇ ਵੈਰਾਗ ਸਾਂਝਾ ਕਰਦਿਆਂ ਵੀ ਕੁੱਝ ਸਮਾਂ ਲੱਗਣਾ ਹੀ ਸੀ। ਇਹਨਾਂ ਤਿੰਨ ਚਾਰ ਮਹੀਨਿਆਂ ਵਿੱਚ ਇਹ ਜਾਣ ਕੇ ਕਿ ਅਗਲਾ ਗੁਰੂ ਬਕਾਲੇ ਹੋਣ ਦਾ ਹੁਕਮ ਆਇਆ ਹੈ, ਧੀਰ ਮੱਲ ਅਤੇ ਹੋਰ ਕਈ ਗੁਰੂ ਘਰ ਦੇ ਵਿਰੋਧੀ ਵੀ ਇਸ ਸਮੇਂ ਗੁਰੂ ਬਣ ਕੇ ਭੇਟਾਵਾਂ ਵਸੂਲਣ ਲੱਗੇ। ਧੀਰ ਮੱਲ ਬਾਬਾ ਗੁਰਦਿੱਤਾ ਜੀ ਦਾ ਵੱਡਾ ਪੁੱਤਰ ਹੋਣ ਕਾਰਨ, ਖ਼ੁਦ ਨੂੰ ਗੁਰਗੱਦੀ ਦਾ ਵਾਰਿਸ ਸਮਝਦਾ ਸੀ। ਵੱਧ ਰਹੀ ਸਿੱਖ ਸ਼ਕਤੀ ਤੋਂ ਭੈਅ ਭੀਤ ਹੋ ਕੇ ਮੁਗਲ ਸਰਕਾਰ ਵੀ ਗੁਰਗੱਦੀ ਤੇ ਆਪਣਾ ਹੱਥ-ਠੋਕਾ ਬਿਠਾਉਣਾ ਚਾਹੁੰਦੀ ਹੋਵੇਗੀ। ਇਸੇ ਕਾਰਨ ਦਿੱਲੀ ਤੋਂ ਆਇਆ ਜੱਥਾ ਚਾਰ ਮਹੀਨੇ ਤੱਕ ਗੁਰਗੱਦੀ ਦੀ ਰਸਮ ਪੂਰੀ ਨਾਂ ਕਰ ਸਕਿਆ। ਇਹ ਕਾਰਵਾਈ ਉਦੋਂ ਸੰਭਵ ਹੋਈ ਜਦੋਂ ਭਾਈ ਮੱਖਣ ਸ਼ਾਹ ਲੁਬਾਣਾ ਜਿਹਾ ਮੁਖੀ ਸਿੱਖ, ਆਪਣੇ ਪੰਜ ਸੌ ਹਥਿਆਰਬੰਦ ਵਿਅਕਤੀਆਂ ਸਮੇਤ ਬਕਾਲੇ ਪੁੱਜ ਗਿਆ। ਉਹ ਧਨਾਢ ਵਿਉਪਾਰੀ ਸੀ। ਆਪਣੇ ਮਾਲ ਦੇ ਕਾਫਲੇ ਲਈ ਉਹ ਇਹ ਵਿਅਕਤੀ ਰਾਖੇ ਰੱਖਦਾ ਸੀ। ਕੁੱਝ ਸਿਆਣੇ ਸਿੱਖਾਂ ਦੇ ਗੁਰੂ ਦਾ ਹੁਕਮ ਸੁਣਾਉਣ ਕਾਰਨ, ਹੌਲੀ ਹੌਲੀ ਵਿਰੋਧ ਦੇ ਬੱਦਲ ਛਟ ਗਏ ਅਤੇ 11 ਅਗਸਤ 1664 ਈ: ਨੂੰ ਦਿੱਲੀ ਵਾਲੇ ਜੱਥੇ ਨੇ ਗੁਰੂ ਤੇਗ ਬਹਾਦਰ ਜੀ ਦੀ ਗੁਰਿਆਈ ਦੀ ਰਸਮ ਸਿਰੇ ਚਾੜ੍ਹ ਦਿੱਤੀ। ਇਸੇ ਸਮੇਂ ਸੰਗਤ ਅਤੇ ਆਮ ਲੋਕਾਂ ਨੂੰ ਪੂਰੀ ਤਰ੍ਹਾਂ ਸੂਚਿਤ ਕਰਨ ਲਈ ਅਤੇ ਦੰਭੀਆਂ ਦੀਆ ਸਫਾਂ ਵਲ੍ਹੇਟਣ ਲਈ ਭਾਈ ਮੱਖਣ ਸ਼ਾਹ ਨੇ ਕੋਠੇ ਉੱਪਰ ਚੜ੍ਹ ਕੇ– "ਗੁਰੂ ਲਾਧੋ ਰੇ... ਗੁਰੂ ਲਾਧੋ ਰੇ" ਦਾ ਹੋਕਾ ਵੀ ਦੇ ਦਿੱਤਾ। ਇਸ ਤਰ੍ਹਾਂ ਬਕਾਲੇ ਵਿਖੇ ਨਕਲੀ ਗੁਰੂ ਬਣ ਕੇ ਬੈਠੇ ਵਿਅਕਤੀਆਂ ਦੀਆਂ 'ਬਾਈ ਮੰਜੀਆਂ' ਦੀ ਮਾਨਤਾ ਵੀ ਸੱਚੇ ਗੁਰੂ ਦੇ ਪ੍ਰਗਟ ਹੋਣ ਬਾਅਦ, ਹੌਲੇ ਹੌਲੇ ਸਮਾਪਤ ਹੋ ਗਈ। ਧੀਰ ਮੱਲ ਦੀ ਤਲਖੀ ਦੂਸਰਿਆਂ ਨਾਲੋਂ ਰਤਾ ਵਧੇਰੇ ਸੀ। ਉਸ ਆਪਣੇ ਖ਼ਾਸ ਇਤਬਾਰੀ ਸੀਹੇਂ ਮਸੰਦ ਵੱਲੋਂ ਗੁਰੂ ਸਾਹਿਬ ਤੇ ਇਕ ਦਿਨ ਗੋਲੀ ਵੀ ਚਲਵਾ ਦਿੱਤੀ। ਜਿਸ ਨਾਲ ਉਹਨਾਂ ਦੀ ਬਾਂਹ ਜ਼ਖਮੀ ਹੋ ਗਈ। ਇਸ ਤੋਂ ਪਹਿਲਾਂ ਕਿ ਸ਼ੀਹਾਂ ਦੂਸਰੀ ਗੋਲੀ ਭਰਦਾ ਸਿੱਖਾਂ ਨੇ ਉਸਨੂੰ ਕਾਬੂ ਕਰਕੇ ਸਾਰੀ ਕਰਤੂਤ ਧੀਰ ਮੱਲ ਦੀ ਹੋਣ ਦਾ ਪਤਾ ਲਾਇਆ। ਸੰਗਤ ਅਤੇ ਭਾਈ ਮੱਖਣ ਸ਼ਾਹ ਦੇ ਬੰਦਿਆਂ ਨੇ ਧੀਰ ਮੱਲ ਨੂੰ ਕਿਵਾੜ ਭੰਨ ਕੇ, ਅੰਦਰੋਂ ਲੁਕਿਆ ਕੱਢ ਕੇ ਜਿਹੜਾ ਵੀ ਗੁਰੂ ਸਾਹਿਬ ਦਾ ਸਮਾਨ ਉਸਦੇ ਬੰਦਿਆਂ ਨੇ ਲੁੱਟਿਆ ਸੀ ਬਰਾਮਦ ਕਰ ਲਿਆ। ਸਿੱਖ ਉਸ ਪਾਸ ਧੱਕੇ ਨਾਲ ਰੱਖੀ, ਆਦਿ ਗੁਰੂ ਗਰੰਥ ਸਾਹਿਬ ਦੀ ਕਰਤਾਰਪੁਰੀ ਬੀੜ ਵੀ ਲੈ ਆਏ ਸਨ। ਪਰ ਬਾਅਦ ਵਿੱਚ ਗੁਰੂ ਤੇਗ ਬਹਾਦਰ ਜੀ ਨੇ ਵਿਸ਼ਾਲ ਹਿਰਦੇ ਦਾ ਪ੍ਰਗਟਾਵਾ ਕਰਦਿਆਂ, ਬੀੜ ਉਸਨੂੰ ਪੁਚਾ ਦਿੱਤੀ। ਬਾਬਾ ਬਕਾਲਾ ਵਿਖੇ ਬਾਬਾ ਸੂਰਜ ਮੱਲ ਦੀ ਸੰਤਾਨ ਤੇ ਹੋਰ ਸੋਢੀਆਂ ਦੀ ਵਿਰੋਧਤਾ ਕਾਰਨ, ਗੁਰੂ ਤੇਗ ਬਹਾਦਰ ਸਾਹਿਬ ਨੇ ਕੀਰਤਪੁਰ ਵੱਲ ਚੱਲਣ ਦਾ ਸੋਚਿਆ। ਇਸ ਤੋਂ ਪਹਿਲਾਂ ਅੰਮ੍ਰਿਤਸਰ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਨੂੰ ਗਏ। ਇਸ ਦਿਨ 22 ਨਵੰਬਰ 1664 ਈ: ਦੀ ਤਾਰੀਖ ਸੀ। ਸੋਢੀ ਮਿਹਰਬਾਨ ਦੇ ਪੁੱਤਰ ਹਰਿ ਜੀ ਮੀਣੇ ਦਾ ਇਸ ਸਮੇਂ ਦਰਬਾਰ ਸਾਹਿਬ ਤੇ ਕਬਜ਼ਾ ਸੀ। ਉਸਨੂੰ ਭਾਸਿਆ ਕਿ ਜਿਵੇਂ ਸੰਗਤ ਨੇ ਬਾਬੇ ਬਕਾਲੇ ਤੋਂ ਧੀਰ ਮੱਲ ਨੂੰ ਕੱਢਿਆ ਹੈ ਕਿਤੇ ਉਸਨੂੰ ਵੀ ਇੱਥੋਂ ਨਾਂ ਕੱਢਿਆ ਜਾਵੇ। ਇਸ ਲਈ ਆਪਣੇ ਮਸੰਦਾਂ ਨੂੰ ਕਹਿ ਕੇ ਹਰਿਮੰਦਰ ਸਾਹਿਬ ਦੇ ਦਰਵਾਜ਼ੇ ਬੰਦ ਕਰਵਾ ਦਿੱਤੇ ਤਾਂ ਕਿ ਗੁਰੂ ਜੀ ਅੰਦਰ ਦਰਸ਼ਨ ਨਾਂ ਕਰ ਸਕਣ। ਗੁਰੂ ਜੀ ਨੇ ਸ਼ਾਮ ਦਾ ਦੀਵਾਨ ਸਾਹਮਣੇ ਹੀ ਇੱਕ ਰੁੱਖ ਹੇਠ ਲਾਇਆ ਅਤੇ ਰਾਤ ਵੱਲੇ ਨਾਮੀਂ ਪਿੰਡ ਡੇਰਾ ਲਾਇਆ। ਇੱਥੇ ਹੀ ਅੰਮ੍ਰਿਤਸਰ ਦੀਆਂ ਮਾਈਆਂ ਬੀਬੀਆਂ ਨੇ ਆ ਕੇ ਆਪ ਨਾਲ ਹੋਏ ਮਾੜੇ ਵਿਹਾਰ ਦੀ ਅੰਮ੍ਰਿਤਸਰ ਨਗਰ ਵੱਲੋਂ ਖ਼ਿਮਾ ਯਾਚਨਾ ਕੀਤੀ ਅਤੇ ਗੁਰੂ ਜੀ ਤੋਂ "ਮਾਈਆਂ ਰੱਬ ਰਜਾਈਆਂ" ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

ਪਰਿਵਾਰ ਸਮੇਤ ਕੀਰਤਪੁਰ ਇਕ ਮਹੀਨਾ ਟਿਕਣ ਬਾਅਦ ਉਹਨਾਂ ਨੇ ਮਾਖੋਵਾਲ ਆਦਿਕ ਤਿੰਨ ਪਿੰਡਾਂ ਦੀ ਜ਼ਮੀਨ ਖਰੀਦ ਕੇ ਨਵਾਂ ਨਗਰ "ਚੱਕ ਨਾਨਕੀ" ਵਸਾਇਆ ਜੋ ਬਾਅਦ ਵਿੱਚ ਅਨੰਦਪੁਰ ਸਾਹਿਬ ਨਾਮ ਨਾਲ ਜਾਣਿਆ ਗਿਆ। ਸੰਨ 1665 ਈ: ਦੀ ਵੈਸਾਖੀ ਸਮੇਂ ਪੂਰਬ ਦੀਆਂ ਸੰਗਤਾਂ ਦੇ ਮੁਖੀਆਂ ਨੇ ਬੇਨਤੀ ਕੀਤੀ ਕਿ ਗੁਰੂ ਨਾਨਕ ਸਾਹਿਬ ਤੋਂ ਬਾਅਦ ਕਿਸੇ ਵੀ ਗੁਰੂ ਸਾਹਿਬ ਦੇ ਅਲਾਹਬਾਦ, ਪਟਨਾ, ਢਾਕਾ ਆਦਿ ਅਸਥਾਨਾਂ ਤੇ ਚਰਨ ਨਹੀਂ ਪਏ। ਉਹਨਾਂ ਦੀ ਬੇਨਤੀ ਤੇ ਗੁਰੂ ਜੀ ਮਾਤਾ ਨਾਨਕੀ, ਮਹਿਲ ਮਾਤਾ ਗੁਜਰੀ, ਉਹਨਾਂ ਦੇ ਭਾਈ ਕ੍ਰਿਪਾਲ ਚੰਦ ਅਤੇ ਹੋਰ ਸਿੱਖਾਂ ਸਮੇਤ, ਰਥਾਂ, ਗੱਡਿਆਂ, ਘੋੜਿਆਂ ਆਦਿ ਤੇ ਤੰਬੂ ਤੇ ਹੋਰ ਰਸਤ ਬਸਤ ਲੈ ਕੇ ਯਾਤਰਾ ਅਰੰਭੀ। ਜ਼ਿੰਮੇਵਾਰ ਸਿੱਖਾਂ ਨੂੰ ਨਾਨਕੀ ਚੱਕ ਦੀ ਉਸਾਰੀ ਲਈ ਪਿੱਛੇ ਛੱਡਿਆ। ਪੜਾਉ ਪੜਾਈ ਯਾਤਰਾ ਅੱਗੇ ਵੱਧਦੀ ਰਹੀ। ਜੋ ਭੇਟਾ ਚੜ੍ਹਾਵਾ ਰਸਤੇ ਵਿੱਚ ਮਿਲਦਾ ਗੁਰੂ ਜੀ ਲੋੜਵੰਦਾਂ ਦੀ ਸਹਾਇਤਾ ਲਈ, ਖੂਹ, ਧਰਮਸ਼ਾਲਾ ਆਦਿ ਬਨਾਉਣ ਲਈ ਦੇ ਦਿੰਦੇ। ਇਸੇ ਵਿੱਚੋਂ ਗੁਰੂ ਕਾ ਲੰਗਰ ਵੀ ਚੱਲਦਾ। ਪਟਿਆਲੇ ਦੇ

ਕਿਲ੍ਹਾ ਬਹਾਦਰਗੜ੍ਹ ਦਾ ਪੁਰਾਣਾ ਨਾਮ ਸੈਫਾਬਾਦ ਸੀ। ਇੱਥੇ ਨਵਾਬ ਸੈਫਉਦੀਨ ਦਾ ਪ੍ਰੇਮ ਵੇਖ ਕੇ, ਉਸ ਪਾਸ ਦੋ ਹਫਤੇ ਰਹੇ। ਉਸਨੇ ਸਫ਼ਰ ਲਈ ਲੋੜੀਂਦੀਆਂ ਵਸਤਾਂ ਭੇਟਾ ਕੀਤੀਆਂ। ਕੈਥਲ ਨਗਰ ਦੀ ਸੰਗਤ ਨੂੰ ਗੁਰੂ ਨਾਨਕ ਦੇਵ ਦੇ ਪਰਕਾਸ਼ ਦਿਨ ਵਜੋਂ ਕੱਤਕ ਪੂਰਨਮਾਸੀ ਅਤੇ ਜੋਤੀ ਜੋਤਿ ਸਮਾਉਣ ਦੇ ਦਿਨ ਵਜੋਂ, ਅੱਸੂ ਵਦੀ ਦਸਵੀਂ, ਵੈਸਾਖੀ, ਦੀਵਾਲੀ ਅਤੇ ਮਾਘ ਦੀ ਸੰਗਰਾਂਦ ਮਨਾਉਣ ਦੀ ਹਦਾਇਤ ਕਰਕੇ, ਇਹ ਵੀ ਕਿਹਾ ਕਿ ਜਿਸ ਦਿਨ ਵੀ ਸੰਗਤ ਜੁੜਦੀ ਹੈ, ਉਹੋ ਦਿਹਾੜਾ ਸ਼ੁਭ ਹੁੰਦਾ ਹੈ। ਫਿਰ ਪਹਿਲੇ ਛੇਵੇਂ ਅਤੇ ਸਤਵੇਂ ਗੁਰੂ ਸਾਹਿਬ ਦੇ ਚਰਨ ਛੋਹ ਪ੍ਰਾਪਤ ਅਸਥਾਨਾਂ ਤੇ ਪਿਹੋਵੇ, ਕੁਰੂਕਸ਼ੇਤਰ ਆਦਿ ਵਿਖੇ ਗਏ। ਕੁਰੂਕਸ਼ੇਤਰ, ਗੁਰੂ ਅਮਰ ਦਾਸ ਜੀ ਵੀ ਆਏ ਸਨ। ਦਿੱਲੀ ਮਿਰਜ਼ਾ ਰਾਜਾ ਜੈ ਸਿੰਘ ਦੇ ਬੰਗਲੇ ਵਿੱਚ ਰਹੇ। ਉਹ ਗੁਰੂ ਘਰ ਦੇ ਪੁਰਾਣੇ ਪ੍ਰੇਮੀ ਸਨ। ਜੈ ਸਿੰਘ ਅਤੇ ਉਸਦਾ ਪੁੱਤਰ ਰਾਮ ਸਿੰਘ ਤਾਂ ਦੱਖਣ ਦੀ ਮੁਹਿੰਮ ਵਿੱਚ ਗਏ ਸਨ। ਉਸ ਦੀ ਰਾਣੀ ਨੇ ਸਤਿਕਾਰ ਭੇਟ ਕੀਤਾ। ਲੱਖੀ ਰਾਇ ਸਮੇਤ ਦਿੱਲੀ ਦੀ ਸੰਗਤ ਨੂੰ ਉਪਦੇਸ਼ ਦਿੰਦੇ ਗੁਰੂ ਜੀ ਮਥਰਾ, ਬਿੰਦਰਾਬਨ, ਆਗਰਾ, ਇਟਾਵਾ, ਕਾਨਪੁਰ, ਫਤੇਹਪੁਰ ਹੁੰਦੇ ਪ੍ਰਯਾਗ (ਅਲਾਹਾਬਾਦ) ਜਨਵਰੀ 1666 ਈਃ ਵਿੱਚ ਪੁੱਜੇ। ਇਹਨਾਂ ਇਤਿਹਾਸਕ ਥਾਂਵਾਂ ਤੇ ਸੰਗਤਾਂ ਕਾਇਮ ਕੀਤੀਆਂ। ਪ੍ਰਯਾਗ ਆਪ ਚਾਰ ਮਹੀਨੇ ਰਹੇ। ਗੁਰੂ ਕੇ ਲੰਗਰ ਜੋ ਹਰ ਭੇਖ ਲਈ ਖੁੱਲ੍ਹ ਜਾਂਦੇ, ਲੋੜਵੰਦਾਂ ਨੂੰ ਹਰ ਤਰ੍ਹਾਂ ਦੀ ਮੱਦਦ ਕਾਰਨ, ਆਪ ਜੀ ਦੀ ਕੀਰਤੀ ਦੂਰ ਦੂਰ ਤੱਕ ਫੈਲ ਗਈ।

ਗੁਰੂ ਸਾਹਿਬ ਹਰ ਰੋਜ਼ 11-12 ਕੋਹ ਦਾ ਘੱਟੋ ਘੱਟ ਪੈਂਡਾ ਤਹਿ ਕਰ ਲਿਆ ਕਰਦੇ ਸਨ, ਅੰਦਾਜ਼ਨ 25-30 ਕਿੱਲੋਮੀਟਰ ਪ੍ਰਤੀ ਦਿਨ। ਫਿਰ ਜੋ ਵੀ ਕਸਬਾ, ਪਿੰਡ, ਨਗਰ ਆਉਂਦਾ ਉੱਥੇ ਟਿਕਾਣਾ ਕਰਦੇ। ਲੋਹ ਲੰਗਰ ਚੱਲਦੇ। ਕਥਾ ਕੀਰਤਨ ਹੁੰਦਾ। ਆਪ ਜੀ ਗੁਰਮਤਿ ਦਾ ਉਪਦੇਸ਼ ਦੇ ਕੇ ਨੇਕ ਅਤੇ ਸੱਚੇ ਜੀਵਨ ਮਾਰਗ ਦੀ ਸੋਝੀ ਕਰਾ ਕੇ, ਮਨੁੱਖ ਮਾਤਰ ਵਿੱਚ ਪ੍ਰੇਮ ਪਿਆਰ ਨਾਲ ਮਿਲਜੁਲ ਕੇ ਰਹਿਣ, ਲੋੜਵੰਦਾਂ ਦੀ ਸਹਾਇਤਾ ਕਰਨ, ਈਰਖਾ ਬਖੀਲੀ ਤੋਂ ਬਚਣ ਦਾ ਪਰਚਾਰ ਕਰਦੇ ਅੱਗੇ ਵੱਧਦੇ ਜਾਂਦੇ। ਪ੍ਰਯਾਗ ਤੋਂ ਇਕ ਮਹੀਨਾ ਬਨਾਰਸ, ਜੋ ਸਿੱਖੀ ਦਾ ਵੱਡਾ ਕੇਂਦਰ ਸੀ, ਵਿਖੇ ਰੁਕੇ। ਜੌਨਪੁਰ ਦੀ ਸੰਗਤ ਇੱਥੇ ਹੀ ਦਰਸ਼ਨਾਂ ਨੂੰ ਆਈ। ਬਨਾਰਸ ਤੋਂ ਸਸਰਾਮ ਹੁੰਦੇ ਬੋਧ-ਗਯਾ ਗਏ। ਇਹ ਕਦੇ ਬੋਧੀਆਂ ਦਾ ਉੱਘਾ ਅਸਥਾਨ ਸੀ ਪਰ ਹੁਣ ਪੰਡਤਾਂ ਦਾ ਜ਼ੋਰ ਸੀ। ਪੰਡਿਤਾਂ ਨੂੰ ਕਿਹਾ ਕਿ ਮਾਇਆ ਦਾ ਮੋਹ ਛੱਡ ਕੇ, ਗਿਆਨ ਵਿੱਚ ਨਿਪੁੰਨ ਹੋਵੋ। ਰਾਜਗ੍ਰਹਿ ਤੇ ਨਾਲੰਦਾ ਵਿਖੇ ਵੱਡੀਆਂ, ਛੋਟੀਆਂ ਸੰਗਤਾਂ ਸਥਾਪਿਤ ਕੀਤੀਆਂ। ਇਤਿਹਾਸਿਕ ਨਗਰ 'ਪਾਟਲੀ ਪੁੱਤਰ' (ਹੁਣ ਪਟਨਾ) ਵਿਖੇ ਮਹਾਤਮਾ ਬੁੱਧ ਵੀ ਆਏ ਸਨ ਅਤੇ ਗੁਰੂ ਨਾਨਕ ਜੀ ਵੀ। ਗੁਰੂ ਸਾਹਿਬ ਦੀ ਕਾਇਮ ਕੀਤੀ ਸੰਗਤ ਨੇ ਹੁਣ ਨੌਵੇਂ ਗੁਰੂ ਜੀ ਦਾ ਨਿੱਘਾ ਸੁਆਗਤ ਕੀਤਾ। ਗੁਰੂ ਸਾਹਿਬ ਨੇ ਮਈ ਤੋਂ ਅਗਸਤ ਤੱਕ ਬਾਰਸ਼ਾਂ ਦਾ ਸਮਾਂ 'ਚੌਮਾਸਾ' ਇੱਥੇ ਬਿਤਾਇਆ। ਆਲੇ ਦੁਆਲੇ ਦੀਆਂ ਸੰਗਤਾਂ ਦਰਸ਼ਨ ਦੀਦਾਰੇ ਕਰ ਗੁਰ ਉਪਦੇਸ਼ ਤੋਂ ਲਾਭਵੰਤ ਹੁੰਦੀਆਂ। ਇਸੇ ਪੜਾਅ ਤੇ ਦੇਸ਼ ਦੀ ਸਿਆਸੀ ਉਥਲ ਪੁਥਲ ਦੇ ਸਮਾਚਾਰ ਮਿਲਦੇ ਰਹੇ। ਬਾਦਸ਼ਾਹ ਸ਼ਾਹਜਹਾਨ ਮਰ ਚੁੱਕਾ ਸੀ। ਦੱਖਣ ਦੀ ਮੁਹਿੰਮ ਵਿੱਚ ਰਾਜਾ ਜੈ ਸਿੰਘ ਸ਼ਿਵਾਜੀ ਨੂੰ ਹਰਾਉਣ ਬਾਅਦ ਉਸਨੂੰ ਦਿੱਲੀ ਮੁਗਲ ਦਰਬਾਰ ਵਿੱਚ ਮਨਾ ਕੇ ਲੈ ਆਇਆ ਸੀ। ਪਰ ਔਰੰਗਜ਼ੇਬ ਨੇ ਦਰਬਾਰ ਵਿੱਚ ਉਸਨੂੰ ਉਚਿਤ ਸਥਾਨ ਨਾਂ ਦਿੱਤਾ। ਹੁਣ ਸ਼ਿਵਾਜੀ, ਜੈ ਸਿੰਘ ਦੇ ਪੁੱਤਰ ਰਾਜਾ ਰਾਮ ਸਿੰਘ ਦੀ ਨਿਗਰਾਨੀ ਵਿਖੇ ਕਿਲ੍ਹਾ ਆਗਰਾ ਵਿੱਚ ਕੈਦ ਸੀ। ਪਰ ਸ਼ਿਵਾਜੀ ਕਿਸੇ ਤਰ੍ਹਾਂ ਬੰਧਨ ਮੁਕਤ ਹੋ ਕੇ ਫਿਰ ਦੱਖਣ ਪੁੱਜ ਗਿਆ। ਇਸ ਤੇ ਔਰੰਗਜ਼ੇਬ ਵੱਲੋਂ ਰਾਜਾ ਰਾਮ ਸਿੰਘ ਨੂੰ ਕੈਦ ਕਰਨ ਦੀ ਮਾੜੀ ਖ਼ਬਰ ਵੀ ਗੁਰੂ ਜੀ ਤੱਕ ਪਟਨੇ ਹੀ ਪੁੱਜੀ। ਭਾਈ ਦਿਆਲ ਦਾਸ (ਭਾਈ ਮਨੀ ਸਿੰਘ ਦੇ ਵੱਡੇ ਭਾਈ) ਦੀ ਦੇਖ ਰੇਖ ਵਿੱਚ ਪਰਿਵਾਰ ਨੂੰ ਛੱਡ ਕੇ ਅਗਸਤ ਵਿੱਚ ਹੀ ਗੁਰੂ ਜੀ ਨੇ ਢਾਕੇ ਜਾਣ ਦਾ ਰੁਖ ਕੀਤਾ। ਮੁੰਘੇਰ ਇਕ ਮਹੀਨਾ ਰੁਕਣ ਕਾਰਨ ਬਨਾਰਸ ਤੇ ਮਿਰਜ਼ਾਪੁਰ ਦੀਆਂ ਸੰਗਤਾਂ ਵੀ ਫਿਰ ਦਰਸ਼ਨਾਂ ਨੂੰ ਇੱਥੇ ਆ ਗਈਆਂ। ਮੁੰਘੇਰ ਤੋਂ ਭਾਗਲਪੁਰ, ਸਾਹਿਬ ਗੰਜ, ਕਾਂਤ ਨਗਰ ਹੁੰਦੇ ਆਪ ਸੂਫੀਆਂ ਦੇ ਪ੍ਰਸਿੱਧ ਕੇਂਦਰ ਮਾਲਦਾ ਪਹੁੰਚੇ। ਚਿਸ਼ਤੀ ਤੇ ਕਾਦਰੀ ਸੰਪਰਦਾਵਾਂ ਦੇ ਇਹ ਸੂਫੀ ਗੁਰੂ ਘਰ ਦੇ ਪਰਸ਼ੰਸਕ ਸਨ। ਉਹਨਾਂ ਨਾਲ ਗਿਆਨ ਚਰਚਾ ਹੋਈ। ਇੱਥੋਂ ਗੋਦਾਗਿਰੀ, ਗੋਪਾਲਪੁਰ ਤੇ ਪਥਨਾ ਹੁੰਦੇ ਹੋਏ ਆਪ ਨੇ ਅਖੀਰ ਅਕਤੂਬਰ, ਢਾਕਾ ਦੀ ਧਰਤੀ ਨੂੰ ਜਾ ਭਾਗ ਲਾਏ।

ਢਾਕੇ ਵਿੱਚ ਦੋ ਸੰਗਤਾਂ ਸਨ, ਇੱਕ ਉਦਾਸੀ ਸਾਧੂ ਅਲ ਮਸਤ ਦੀ ਬਣਾਈ ਸੀ। ਦੂਸਰੀ ਭਾਈ ਬੁਲਾਕੀ ਦਾਸ ਮਸੰਦ ਵਾਲੀ, ਸੰਗਤ ਟੋਲਾ ਕਰਕੇ ਜਾਣੀ ਜਾਂਦੀ ਸੀ। ਭਾਈ ਬੁਲਾਕੀ ਦਾਸ ਅਤੇ ਸੰਗਤਾਂ ਨੇ ਇਸੇ ਮਕਸਦ ਲਈ ਬਣਾਈ ਨਵੀਂ ਇਮਾਰਤ ਵਿੱਚ, ਗੁਰੂ ਜੀ ਦਾ ਨਿਵਾਸ ਕਰਵਾਇਆ। ਆਪਣੀ ਮਲਮਲ ਕਰਕੇ ਮਸ਼ਹੂਰ ਢਾਕਾ ਇਕ ਅਮੀਰ ਵਿਉਪਾਰਕ ਨਗਰ ਸੀ। ਰਾਜਾ ਭਗਵੰਤ ਦਾਸ ਤੇ ਰਾਇ ਨੰਦ ਲਾਲ ਦੋਵੇਂ ਮੁਗਲਾਂ ਦੇ ਅਧੀਨ, ਢਾਕੇ ਦੇ ਹਿੰਦੂ ਮੰਤਰੀ ਅਤੇ ਗੁਰੂ ਸਾਹਿਬ ਦੇ ਚਰਨ ਸੇਵਕ ਸਨ। ਔਰੰਗਜ਼ੇਬ ਦੀ ਕੱਟੜਤਾ ਵਾਲੀ ਨੀਤੀ ਤੋਂ ਢਾਕੇ ਦੇ ਮੁਸਲਮਾਨ ਹਾਕਮ ਕੋਹਾਂ ਦੂਰ ਸਨ। ਸਿਲਹੱਟ, ਚਿਟਾ ਗਾਂਗ

ਤੇ ਸੋਨਦੀਪ ਦੀਆਂ ਸੰਗਤਾਂ ਨੇ ਢਾਕੇ ਗੁਰੂ ਜੀ ਦੇ ਆਪ ਦਰਸ਼ਨ ਕੀਤੇ ਅਤੇ ਆਪਣੇ ਨਗਰਾਂ ਵਿੱਚ ਚੱਲਣ ਲਈ ਬੇਨਤੀ ਕੀਤੀ। ਇੱਥੇ ਹੀ ਕਾਮਰੂਪ ਦੀ ਇਕ ਰਿਆਸਤ ਦੇ ਰਾਜੇ ਰਾਮ ਰਾਇ ਨੇ ਉਚੇਚਾ ਦਰਸ਼ਨ ਕੀਤਾ ਅਤੇ ਆਪਣੀਆਂ ਕੁੱਝ ਦੁਨੀਆਵੀ ਲੋੜਾਂ ਦੀ ਪੂਰਤੀ ਲਈ ਅਸੀਸ ਮੰਗੀ। ਉਸ ਦੇ ਮਨੋਰਥ ਆਪ ਜੀ ਨੇ ਪੂਰੇ ਕੀਤੇ। ਪੋਹ ਦੇ ਮਹੀਨੇ ਹੀ ਮਾਤਾ ਗੁਜਰੀ ਦੇ ਗ੍ਰਹਿ ਸਾਹਿਬਜ਼ਾਦੇ ਦੇ ਪ੍ਰਗਟ ਹੋਣ ਦੀ ਖਬਰ ਆਈ। ਭਾਈ ਦਿਆਲ ਦਾਸ ਅਤੇ ਪਟਨੇ ਦੀ ਸੰਗਤ ਨੂੰ ਬਾਲਕ ਦੀ ਰਹਾਇਸ਼ ਲਈ ਚੰਗੇ ਖੁੱਲ੍ਹੇ ਅਸਥਾਨ, ਇਮਾਰਤ ਦੇ ਪ੍ਰਬੰਧ ਲਈ ਲਿਖਿਆ। ਰਾਜਾ ਫਤਹਿ ਚੰਦ ਮੈਣੀ ਦੇ ਸਹਿਯੋਗ ਨਾਲ ਬਾਗ, ਬਾਰਾਂਦਰੀ ਆਦਿ ਵਾਲੀ ਖੁੱਲ੍ਹੀ ਹਵੇਲੀ, 1668 ਈ: ਵਿੱਚ ਬਣ ਕੇ ਤਿਆਰ ਹੋਈ। ਇਸ ਤਰ੍ਹਾਂ ਬਾਲ ਗੋਬਿੰਦ ਰਾਇ ਲਈ ਯੋਗ ਪਰਬੰਧ ਕਰਕੇ, ਗੁਰੂ ਜੀ ਜੈਂਤੀ ਪਹਾੜੀਆਂ ਵਿੱਚੋਂ ਹੁੰਦੇ ਆਪਣੇ ਇਕ ਹੋਰ ਸਿੱਖ, ਰਾਜਾ ਰਾਮ ਰਾਇ ਅਤੇ ਭਾਈ ਮਤੀ ਦਾਸ ਜੀ ਆਦਿ ਦੇ ਨਾਲ, ਬਿਖੜਾ ਪੈਂਡਾ ਕੱਟ ਕੇ, ਸਿਲਹਟ ਪੁੱਜੇ। ਇਸ ਇਲਾਕੇ ਵਿੱਚ ਗੁਰੂ ਨਾਨਕ ਦੇਵ ਜੀ ਦੀ ਕਾਇਮ ਕੀਤੀ ਸੰਗਤ ਅਤੇ ਸੂਫੀ ਫਕੀਰ ਸਨ। ਸਾਰਿਆਂ ਨੇ ਗੁਰੂ ਜੀ ਨਾਂਲ ਵਿਚਾਰ ਚਰਚਾ ਵਿੱਚ ਆਤਮਿਕ ਅਨੰਦ ਪਰਾਪਤ ਕੀਤਾ। ਗੁਰੂ ਤੇਗ ਬਹਾਦਰ ਜੀ ਦੀ ਕਾਇਮ ਕੀਤੀ ਸੰਗਤ 1947 ਤੱਕ ਕਾਇਮ ਰਹੀ। ਸਿਲਹਟ ਤੋਂ ਅਗਰਤਲਾ, ਤਿਰਪੁਰਾ ਹੁੰਦੇ ਚਿਟਾਗਾਂਗ ਪੁੱਜੇ। ਨੇੜੇ ਹੀ ਸੋਨਦੀਪ ਸਮੁੰਦਰੀ ਟਾਪੂ ਅਤੇ ਆਸ ਪਾਸ ਗੁਰਸਿੱਖੀ ਦੀ ਮਹਿਕ ਫੈਲਾਈ। ਚਿਟਾਗਾਂਗ ਵਿੱਚ ਗੁਰੂ ਜੀ ਦੇ ਅਸਥਾਨਾਂ ਦਾ ਸੰਗਤਾਂ ਕਈ ਸਦੀਆਂ ਤੱਕ ਦਰਸ਼ਨ ਕਰਦੀਆਂ ਸਨ। ਨੁਆਖਲੀ ਤੇ ਚਾਂਦਪੁਰ ਰਾਹੀਂ 1668 ਦੇ ਅਰੰਭ ਵਿੱਚ ਢਾਕੇ ਮੁੜ ਆਏ।

ਕਾਮਰੂਪ ਅਸਾਮ ਦਾ ਇਲਾਕਾ ਔਰੰਗਜ਼ੇਬ ਲਈ ਸਿਰਦਰਦ ਬਣਿਆ ਹੋਇਆ ਸੀ। ਉਹ ਸ਼ਿਵਾਜੀ ਦੇ ਨੱਸਣ ਕਾਰਨ, ਰਾਜਾ ਰਾਮ ਸਿੰਘ ਤੋਂ ਬਦਜ਼ਨ ਹੋ ਚੁੱਕਾ ਸੀ। ਇਸ ਲਈ ਉਸ ਨੇ ਅਸਾਮ ਦੀ ਖ਼ਤਰਨਾਕ ਮੁਹਿੰਮ ਸਰ ਕਰਨ ਲਈ, ਰਾਮ ਸਿੰਘ ਨੂੰ ਕੈਦ ਵਿੱਚੋਂ ਕੱਢ ਕੇ ਭਾਰੀ ਸੈਨਾ ਦੇ ਕੇ, ਆਸਾਮ ਲਈ ਤੋਰਿਆ ਕਿ ਇਹ ਮਰ ਗਿਆ ਤਾਂ ਵੀ ਵਧੀਆ ਤੇ ਜੇਕਰ ਫ਼ਤਹਿ ਪਾ ਕੇ ਮੁੜ ਆਇਆ ਤਾਂ ਵੀ ਆਸਾਮ ਸਮੱਸਿਆ ਹੱਲ ਹੋ ਜਾਏਗੀ। ਢਾਕੇ ਵਿੱਚ ਉਸਨੇ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਕੀਤੇ ਅਤੇ ਅਸਾਮ ਦੀ ਮੁਹਿੰਮ ਵਿੱਚ ਇਕ ਸਫਲ ਨੀਤੀਵੇਤਾ ਜਿਉਂ ਮਾਰਗ ਦਰਸ਼ਨ ਦੀ ਬੇਨਤੀ ਕੀਤੀ। ਅਸਾਮ ਦੀਆਂ ਜਾਦੂਗਰਨੀਆਂ ਅਤੇ ਤੰਤਰ ਵਿਦਿਆ ਦੇ ਬੜੇ ਚਰਚੇ ਸਨ। ਕਮਜ਼ੋਰ ਦਿਲ ਲੋਕ ਉਹਨਾਂ ਕਾਮਨੀਆਂ ਦੇ ਤੰਤਰ ਜਾਲ ਵਿੱਚ ਫਸ ਕੇ, ਮਾਰ ਖਾ ਜਾਂਦੇ ਸਨ। ਗੁਰੂ ਜੀ ਨੇ ਰਾਜੇ ਨੂੰ ਕਿਹਾ ਕਿ ਉਹ ਅਤੇ ਉਸਦੇ ਹੋਰ ਸੈਨਾਪਤੀ ਤੇ ਜ਼ਿੰਮੇਵਾਰ ਲੋਕ ਇਹਨਾਂ ਚਾਲਾਂ ਤੋਂ ਸੁਚੇਤ ਰਹਿਣ। ਮਨ ਬਿਰਤੀਆਂ ਨੂੰ ਕਾਬੂ ਵਿੱਚ ਕਰਕੇ ਨਿਸ਼ਾਨੇ ਵੱਲ ਵਧੋ। ਸਫਲਤਾ ਮਿਲੇਗੀ। ਗੁਰੂ ਸਾਹਿਬ ਸੰਗਤਾਂ ਸਮੇਤ ਸ਼ਾਹੀ ਕਾਫਲੇ ਤੋਂ ਵਿੱਥ ਬਣਾ ਕੇ ਚੱਲਦੇ ਰਹੇ। ਰਾਜੇ ਰਾਮ ਸਿੰਘ ਦੀ ਫੌਜ ਨੇ ਗਹਿ ਗੱਚ ਲੜਾਈ ਲੜੀ। ਅਸਾਮੀ ਵੀ ਅੱਗੋਂ ਘੱਟ ਨਹੀਂ ਸਨ। ਹਿੰਦੂ ਰਾਜੇ ਅਤੇ ਮੁਗਲ ਸੈਨਾ ਵਿਚਾਲੇ ਗੁਰੂ ਜੀ ਨੇ ਸਮਝੌਤਾ ਕਰਵਾ ਕੇ ਜੰਗ ਬੰਦੀ ਕਰਵਾ ਦਿੱਤੀ ਅਤੇ ਦੋਹਾਂ ਧਿਰਾਂ ਨੂੰ ਵਧੇਰੇ ਜਾਨੀ ਮਾਲੀ ਨੁਕਸਾਨ ਤੋਂ ਬਚਾ ਲਿਆ। ਫੈਸਲੇ ਮੁਤਾਬਿਕ ਮੁਗਲ ਫੌਜਾਂ ਨੇ ਗੁਹਾਟੀ ਤੇ ਕਬਜ਼ਾ ਨਹੀਂ ਕਰਨਾ ਸੀ ਅਤੇ ਕਾਮਰੂਪ ਦੇ ਰਾਜੇ ਨੇ ਮੁਗਲਾਂ ਦੁਆਰਾ ਜਿੱਤੇ ਇਲਾਕਿਆਂ ਨਾਲ ਛੇੜ ਛਾੜ ਨਹੀਂ ਕਰਨੀ ਸੀ। ਇਸ ਯਾਤਰਾ ਦੀ ਯਾਦ ਵਿੱਚ, ਧੂਬੜੀ ਵਿਖੇ ਇਕ ਯਾਦਗਾਰ ਕਾਇਮ ਕੀਤੀ ਗਈ ਜੋ ਅਜੇ ਤੱਕ ਦਮਦਮਾ ਸਾਹਿਬ (ਉੱਚਾ ਟਿੱਲਾ) ਦੇ ਤੌਰ ਤੇ ਮਸ਼ਹੂਰ ਹੈ। ਅਸਾਮੀ ਸਿੱਖਾਂ ਨੂੰ ਇਸੇ ਕਾਰਨ ਦਮਦਮੀਏ ਸਿੱਖ ਵੀ ਕਹਿੰਦੇ ਹਨ। ਇਸ ਘਟਨਾ ਕਾਰਨ ਅਸਾਮੀ ਲੋਕਾਂ ਅਤੇ ਰਾਜਾ ਰਾਮ ਸਿੰਘ ਦੇ ਸੈਨਿਕਾਂ ਵਿੱਚ ਗੁਰੂ ਸਾਹਿਬ ਦੀ ਬਹੁਤ ਮਹਿਮਾ ਹੋਈ।

ਅਸਾਮ ਤੋਂ ਅਪਰੈਲ ਜਾਂ ਮਈ 1670 ਈ: ਵਿੱਚ ਗੁਰੂ ਜੀ ਢਾਕੇ ਨੂੰ ਵਾਪਸੀ ਸਫ਼ਰ ਅਰੰਭਿਆ। ਭਾਈ ਦਿਆਲ ਦਾਸ ਨੂੰ ਵੀ ਤੁਰੰਤ ਢਾਕੇ ਪੁੱਜਣ ਦਾ ਹੁਕਮਨਾਮਾ ਭੇਜਿਆ। ਉਸ ਨੂੰ ਕਿਹਾ ਕਿ ਉਹ ਢਾਕੇ ਤੋਂ ਜਗਨਨਾਥ ਪੁਰੀ ਅਤੇ ਫਿਰ ਦੱਖਣ ਵੱਲ ਗੁਰੂ ਨਾਨਕ ਸਾਹਿਬ ਦੀਆਂ ਕਾਇਮ ਕੀਤੀਆਂ ਸੰਗਤਾਂ ਵਿੱਚ ਸਿੱਖੀ ਪਰਚਾਰ ਕਰਨਾ ਚਾਹੁੰਦੇ ਹਨ। ਭਾਈ ਦਿਆਲ ਦਾਸ ਨੇ ਢਾਕੇ ਪੁੱਜ ਕੇ, ਬਾਲ ਗੋਬਿੰਦ ਰਾਇ ਜੋ ਹੁਣ ਤਿੰਨ ਸਾਲ ਦੇ ਹੋ ਚੁੱਕੇ ਸਨ ਉਹਨਾਂ ਦੇ ਖੁਸ਼ੀਆਂ ਭਰੇ ਸਮਾਚਾਰ ਸੁਣਾਏ। ਦਿਆਲ ਦਾਸ ਦੇ ਹੱਥ ਵਾਪਿਸ ਪਟਨੇ ਬਾਲਕ ਲਈ ਢਾਕੇ ਅਤੇ ਅਸਾਮ ਦੀਆਂ ਕੀਮਤੀ ਵਸਤਾਂ ਭੇਜੀਆਂ। ਦੱਖਣ ਦੇ ਸਫ਼ਰ ਲਈ ਲੋੜੀਂਦੀਆਂ ਸ਼ੈਆਂ ਵੀ ਦਿਆਲ ਦਾਸ ਦੇ ਗਏ ਸਨ। ਸੰਗਤ ਟੋਲਾ, ਢਾਕੇ ਦੇ ਮਹੰਤ ਬੁਲਾਕੀ ਦਾਸ ਦੀ ਮਾਤਾ ਨੇ ਮੁਗਲ ਫੌਜਾਂ ਨਾਲ ਆਏ ਸ਼ਾਹੀ ਮੁਸੱਵਰ ਤੋਂ ਸ਼ਰਧਾ ਪੂਰਵਕ, ਗੁਰੂ ਸਾਹਿਬ ਦਾ ਮੁਗਲਈ ਸ਼ੈਲੀ ਵਿੱਚ ਚਿੱਤਰ ਬਣਵਾਇਆ ਜੋ ਢਾਕਾ ਵਿਖੇ ਮਿਲਦਾ ਹੈ। ਮੀਹਾਂ ਦਾ ਚੁਮਾਸਾ ਖ਼ਤਮ ਹੁੰਦਿਆਂ ਗੁਰੂ ਜੀ ਢਾਕੇ ਤੋਂ ਪਥਨਾ, ਚਉ ਡੰਗਾ, ਦਰਸ਼ਨਾ, ਬਾਨਪੁਰ, ਬਾਗੁਲਾ ਗਟਾ ਘਾਟ, ਮਦਨਪੁਰ, ਕੰਚਨ ਪਾੜਾ, ਨਈ ਹਾਟੀ ਤੇ ਬਾਰਕ ਪੁਰ ਹੁੰਦੇ ਹੁਣ ਦੇ ਕਲਕੱਤੇ ਵਾਲੀ ਥਾਂ ਤੇ ਸਥਿੱਤ ਚੁਟਾਨਟੀ, ਗੋਬਿੰਦਪੁਰ ਤੇ ਕਾਲੀ ਘਾਟ, ਤਿੰਨ ਪਿੰਡਾਂ ਵਿੱਚ ਪੁੱਜੇ। ਹੁਗਲੀ ਦੇ ਕਿਨਾਰੇ ਗੁਰੂ ਨਾਨਕ ਜੀ ਦੇ ਆਗਮਨ ਸਮੇਂ ਥਾਪੀ ਬੜੀ ਸੰਗਤ ਦੇ ਨੇੜੇ ਜਿੱਥੇ ਰੁਕੇ, ਉਸਨੂੰ ਹੁਣ ਛੋਟੀ

ਸੰਗਤ ਕਹਿੰਦੇ ਹਨ।

ਕਲਕੱਤੇ ਤੋਂ ਜਲੇਸਵਰ, ਰੂਪਸਾ, ਬਲਾਸੌਰ ਤੇ ਕਟਕ ਹੁੰਦੇ ਆਪ ਅਕਤੂਬਰ ਨਵੰਬਰ 1670 ਨੂੰ ਜਗਨਨਾਥ ਪੁਰੀ ਪੁੱਜ ਗਏ। ਇੱਥੇ ਗੁਰੂ ਨਾਨਕ ਜੀ ਦੀ ਧਰਮਸ਼ਾਲਾ ਦੀ ਸੇਵਾ ਉਦਾਸੀ ਮਹੰਤ ਕਰਦੇ ਸਨ। ਆਪ ਨੇ ਸਮੁੰਦਰ ਦੇ ਕੰਢੇ ਇੱਕ ਧਰਮਸ਼ਾਲਾ ਬਣਵਾਈ। ਇੱਥੋਂ ਆਪ ਹੋਰ ਹੇਠਾਂ ਦੱਖਣ ਨੂੰ ਜਾਣਾ ਚਾਹੁੰਦੇ ਸਨ ਪਰ ਖ਼ਬਰ ਮਿਲੀ ਕਿ ਔਰੰਗਜ਼ੇਬ ਹਿੰਦੂਆਂ ਪ੍ਰਤੀ ਦਮਨ ਚੱਕਰ ਅਰੰਭ ਕਰ ਚੁੱਕਾ ਹੈ। ਸੋ ਇੱਥੋਂ ਹੀ ਆਪ ਜੀ ਨੇ ਆਪਣੀ ਵੱਡੀ ਜ਼ਿੰਮੇਵਾਰੀ ਦਾ ਅਹਿਸਾਸ ਕਰਦਿਆਂ, ਪਟਨਾ ਸਾਹਿਬ ਨੂੰ ਵਾਪਸੀ ਕਰ ਲਈ। ਔਰੰਗਜ਼ੇਬ ਦੇ ਰਾਜ ਦੇ ਪਹਿਲੇ ਦਸ ਸਾਲਾਂ ਵਿੱਚ ਧਰਮ ਦੇ ਆਧਾਰ ਤੇ ਪਰਜਾ ਨਾਲ ਵਿਤਕਰਾ ਨਹੀਂ ਹੁੰਦਾ ਸੀ। ਪਰ ਸ਼ਿਵਾਜੀ ਦੇ ਕੈਦ ਵਿੱਚੋਂ ਨੱਸਣ ਬਾਅਦ ਉਸ ਨੇ ਆਪਣੀ ਨੀਤੀ ਬਦਲ ਲਈ। ਹਿੰਦੂਆਂ ਤੇ ਜਜ਼ੀਆ ਲਾਇਆ ਗਿਆ। ਉਹਨਾਂ ਦੀਆਂ ਪਵਿੱਤਰ ਥਾਂਵਾਂ ਅਤੇ ਪੁਸਤਕਾਂ ਆਦਿ ਤਬਾਹ ਕਰ ਕੇ ਆਪਣੇ ਦੁਆਲੇ ਅਖੌਤੀ ਮੁੱਲਾ ਮੁਲਾਣੇ ਇਕੱਠੇ ਕਰਕੇ, ਆਪਣੇ ਕੱਟੜ ਮੋਮਨ ਹੋਣ ਦਾ ਭਰਮ ਪਾਲਣ ਲੱਗ ਪਿਆ। ਹਿੰਦੂਆਂ ਨੂੰ ਜਬਰੀ ਧਰਮ ਪਰਿਵਰਤਿਤ ਕਰਨ ਲਈ ਇਸਲਾਮ ਜਾਂ ਮੌਤ ਵਿੱਚੋਂ ਕੋਈ ਇੱਕ, ਕਬੂਲਣ ਲਈ ਕਿਹਾ ਜਾਂਦਾ।

ਜਗਨਨਾਥ ਪੁਰੀ ਤੋਂ ਵਾਪਸੀ ਸਫ਼ਰ ਸਮੇਂ ਗੁਰੂ ਜੀ ਮਿਦਨਾਪੁਰ, ਵਿਸ਼ਨੂਪੁਰ, ਗੁਮੋਹ ਅਤੇ ਗਯਾ ਹੁੰਦੇ ਹੋਏ ਪਟਨੇ ਪੁੱਜ ਗਏ। ਪਟਨੇ ਦੀ ਸੰਗਤ ਗੁਰੂ ਜੀ ਦੇ ਦਰਸ਼ਨ ਕਰਕੇ ਨਿਹਾਲ ਹੋਈ। ਇੱਥੇ ਹੀ ਇਕ ਮੁਸਲਮਾਨ ਨਵਾਬ ਦੇ ਬਾਗ ਵਿੱਚ ਗੁਰੂ-ਦਰਬਾਰ ਸਜਿਆ। ਜਿੱਥੇ ਮਾਤਾ ਨਾਨਕੀ ਜੀ, ਮਾਤਾ ਗੁਜਰੀ ਅਤੇ ਬਾਲ ਗੋਬਿੰਦ ਰਾਇ ਹੋਰ ਸੰਗਤਾਂ ਨਾਲ ਆਏ। ਪਹਿਲੀ ਵੇਰ ਬਾਲਕ ਗੋਬਿੰਦ ਰਾਇ ਬੜੇ ਪ੍ਰੇਮ ਸਤਿਕਾਰ ਨਾਲ ਪਿਤਾ ਸਤਿਗੁਰੂ ਦੇ ਚਰਨੀਂ ਲੱਗੇ। ਭਾਈ ਦਿਆਲ ਦਾਸ ਤੇ ਹੋਰ ਸੰਗਤਾਂ ਜੋ ਪਿੱਛੇ ਪਰਬੰਧ ਕਰਦੀਆਂ ਸਨ, ਸਾਰਿਆਂ ਨੂੰ ਅੰਮ੍ਰਿਤ ਬਚਨਾਂ ਨਾਲ ਨਿਹਾਲ ਕੀਤਾ। ਪੰਜਾਬ ਵਾਪਸੀ ਲਈ ਹੁਕਮ ਸੁਣਾਇਆ ਕਿ ਅਸੀਂ ਪਹਿਲਾਂ ਅੱਗੇ ਅੱਗੇ ਚੱਲਾਂਗੇ। ਭਾਈ ਦਿਆਲ ਦਾਸ ਨੂੰ ਜਦੋਂ ਅਸੀਂ ਬਨਾਰਸ ਪੁੱਜ ਗਏ, ਸੂਚਿਤ ਕਰਾਂਗੇ ਤਾਂਕਿ ਉਹ ਗੁਰੂ ਪਰਿਵਾਰ ਤੇ ਸਾਹਿਬਜ਼ਾਦੇ ਸਮੇਤ ਤੁਰੰਤ ਆ ਮਿਲੇ। ਗੁਰੂ ਸਾਹਿਬ ਦਾ ਸਫ਼ਰ ਵਿੱਚ ਅਗਵਾਨੂੰ ਹੋਣ ਦਾ ਮਕਸਦ, ਬਾਕੀ ਪਰਿਵਾਰ ਅਤੇ ਸੰਗਤ ਲਈ ਸੁਰੱਖਿਅਤ ਟਿਕਾਣੇ ਦਾ ਹਰ ਪੜਾਅ ਤੇ ਉਚਿਤ ਪ੍ਰਬੰਧ ਕਰਨਾ ਸੀ। ਕਾਮਰੂਪ ਤੋਂ ਰਾਜਾ ਰਾਮ ਰਾਇ (ਰਤਨ ਰਾਇ ਦਾ ਪਿਤਾ) ਵੀ ਜੋ ਸਤਿਗੁਰੂ ਜੀ ਦੁਆਰਾ ਵਰਤਾਈਆਂ ਬਰਕਤਾਂ ਸਦਕਾ, ਆਪ ਦਾ ਸ਼ਰਧਾਲੂ ਬਣ ਚੁੱਕਾ ਸੀ, ਵਾਪਸੀ ਸਫਰ ਤੇ ਆਪ ਜੀ ਦੇ ਨਾਲ ਹੀ ਪੰਜਾਬ ਤੱਕ ਸਫ਼ਰ ਕਰਦਾ ਹੈ। ਉਹ ਆਪਣਾ ਕੈਂਪ ਗੁਰੂ ਸਾਹਿਬ ਦੇ ਪੜਾਅ ਤੋਂ ਇਕ ਦੋ ਪੜਾਅ ਅੱਗੇ ਲਾਉਂਦਾ ਰਿਹਾ ਤਾਂਕਿ ਗੁਰੂ ਸਾਹਿਬ ਅਤੇ ਬਾਅਦ ਵਿੱਚ ਆਉਣ ਵਾਲੇ ਗੁਰੂ ਪਰਿਵਾਰ ਨੂੰ, ਇਸ ਧਾਰਮਿਕ ਕੱਟੜਤਾ ਅਤੇ ਅਫਰਾ ਤਫਰੀ ਦੇ ਮਾਹੌਲ ਵਿੱਚ ਸਭ ਤੋਂ ਸੁਰੱਖਿਅਤ ਰਸਤਿਆਂ ਤੋਂ ਹੀ ਲੈ ਜਾਇਆ ਜਾਵੇ। ਜੌਨਪੁਰ, ਅਯੁੱਧਿਆ, ਲਖਨਊ, ਸ਼ਾਹਜਹਾਨਪੁਰ, ਮੁਰਾਦਾਬਾਦ ਹੁੰਦੇ ਹੋਏ ਦਿੱਲੀ ਆ ਗਏ। ਅਯੁੱਧਿਆ ਵਿੱਚ ਮਹੰਤ ਗੁਰਬਖਸ਼ ਮੱਲ ਜੀ ਨੂੰ ਗੁਰੂ ਜੀ ਵੱਲੋਂ ਮਿਰਦੰਗ ਭੇਟ ਕਰਨੀ, ਆਪ ਦਾ ਗੁਰਮਤਿ ਸੰਗੀਤ ਨਾਲ ਗਹਿਰਾ ਲਗਾਉ ਪ੍ਰਗਟ ਕਰਦਾ ਹੈ। ਦਿੱਲੀ ਤੋਂ ਕੁਰੂਕਸ਼ੇਤਰ ਦੇ ਰਸਤੇ ਫਰਵਰੀ 1671 ਵਿੱਚ ਆਪ ਜੀ ਪਰਿਵਾਰ ਸਮੇਤ ਅਨੰਦਪੁਰ ਸਾਹਿਬ ਪੁੱਜ ਗਏ। ਇਸ ਸਾਲ ਵੈਸਾਖੀ ਦਾ ਪੁਰਬ ਅਨੰਦਪੁਰ ਸਾਹਿਬ ਵਿਖੇ ਮਨਾਇਆ। ਇਸੇ ਪੁਰਬ ਤੇ ਆ ਕੇ ਭਾਈ ਮਨੀ ਸਿੰਘ ਸੇਵਾ ਵਿੱਚ ਹਾਜਿਰ ਹੋਇਆ। ਉਹ ਲੰਮਾ ਸਮਾਂ ਦਸ਼ਮੇਸ਼ ਜੀ ਦੀ ਸੰਗਤ ਵਿੱਚ ਰਿਹਾ ਅਤੇ ਓੜਕ ਸਿੱਖੀ ਸਿਦਕ ਨਿਭਾਹੁੰਦਿਆਂ, ਬੰਦ ਬੰਦ ਕਟਵਾ ਕੇ ਸ਼ਹੀਦੀ ਬਾਟਾ ਛਕ ਗਿਆ।

ਸਾਹਿਬਜ਼ਾਦਾ ਗੋਬਿੰਦ ਰਾਇ ਦੀ ਸਰਬ ਪੱਖੀ ਸਿੱਖਿਆ ਦੀਖਿਆ ਦਾ ਪ੍ਰਬੰਧ ਕਰਕੇ, ਗੁਰੂ ਜੀ ਨੇ ਫਿਰ ਪੰਜਾਬ ਵਿੱਚ ਗੁਰਮਤਿ ਪਰਚਾਰ ਦਾ ਵਿਆਪਕ ਕਾਰਜ ਕਰਮ ਉਲੀਕਿਆ। ਮਾਝੇ ਵਿੱਚ ਆਪ ਦਾ ਪਹਿਲਾ ਪਰਚਾਰ ਦੌਰਾ ਗੁਰਗੱਦੀ ਤੇ ਬਿਰਾਜਮਾਨ ਹੋਣ ਤੋਂ ਰਤਾ ਕੁ ਬਾਅਦ ਹੀ ਆਪ ਜੀ ਦੇ ਅੰਮ੍ਰਿਤਸਰ ਸਾਹਿਬ ਦੇ ਦਰਸ਼ਨਾਂ ਨਾਲ ਸ਼ੁਰੂ ਹੋਇਆ ਸੀ। ਪਰ ਕੁੱਝ ਵਿਸ਼ੇਸ਼ ਕਾਰਨਾਂ ਸਦਕਾ ਇਹ ਦੌਰਾ ਸੰਖੇਪ ਹੀ ਰਿਹਾ। ਮਾਲਵਾ ਪੰਜਾਬ ਦਾ ਉਹ ਭਾਗ ਹੈ ਜਿੱਥੇ ਗੁਰੂ ਨਾਨਕ, ਗੁਰੂ ਹਰਿਗੋਬਿੰਦ ਸਾਹਿਬ ਵਿਆਪਕ ਦੌਰੇ ਕਰ ਚੁੱਕੇ ਸਨ। ਇਲਾਕਾ ਰੇਤਲਾ, ਪਾਣੀ ਦੀ ਘਾਟ ਵਾਲਾ ਤੇ ਘੱਟ ਉਪਜਾਊ ਹੋਣ ਕਾਰਨ, ਕੇਂਦਰ ਜਾਂ ਸੂਬਾ ਸਰਕਾਰ ਦੀ ਜ਼ਿਆਦਾ ਦਖ਼ਲ ਅੰਦਾਜ਼ੀ ਵਾਲਾ ਨਹੀਂ ਸੀ। ਮਾਲਵੇ ਦੇ ਕਿਸਾਨ, ਦਸਤਕਾਰ, ਕਿਰਤੀ ਕਾਮੇ ਅਤੇ ਛੋਟੇ ਛੋਟੇ ਕਾਰੋਬਾਰੀ ਗੁਰੂ ਘਰ ਦੇ ਸ਼ਰਧਾਲੂ ਸਨ। ਸੋ ਮਾਲਵਾ ਅਤੇ ਨਾਲ ਲੱਗਦੇ ਘੱਗਰ ਪਾਰ ਦੇ ਬਾਂਗਰੂ ਇਲਾਕੇ ਵਿੱਚ ਨੌਂਵੇਂ ਗੁਰੂ ਜੀ ਨੇ ਸਿੱਖੀ ਪਰਚਾਰ ਲਈ ਗਹਿਗੱਚ ਦੌਰੇ ਕੀਤੇ। ਬੇਸ਼ਕ ਸਾਰੇ ਇਤਿਹਾਸਕਾਰ ਦੌਰਿਆਂ ਦੇ ਸਮੇਂ ਬਾਰੇ ਇੱਕ ਮੱਤ ਨਹੀਂ। ਕੁੱਝ ਕਹਿੰਦੇ ਹਨ ਕਿ ਪੂਰਬ ਦੀਆਂ ਦੋਹਾਂ ਯਾਤਰਾਵਾਂ ਸਮੇਂ ਵੀ ਗੁਰੂ ਸਾਹਿਬ ਮਾਲਵੇ ਵਿੱਚੋਂ ਅਵੱਸ਼ ਹੀ ਗੁਜ਼ਰੇ ਸਨ ਪ੍ਰੰਤੂ ਵਿਆਪਕ ਦੌਰਾ 1673 ਈ: ਦੀ ਵਰਖਾ ਰੁੱਤ ਤੋਂ ਬਾਅਦ ਸ਼ੁਰੂ ਹੋਇਆ ਜੋ 1675 ਈ: ਦੇ ਪਹਿਲੇ ਅੱਧ ਤੱਕ ਜਾਰੀ ਰਿਹਾ। ਮਈ 1673 ਈ: ਵਿੱਚ ਸਾਹਿਚਬਜ਼ਾਦਾ

ਗੋਬਿੰਦ ਰਾਇ ਜੀ ਦੀ ਸ਼ਾਦੀ ਚੱਕ ਨਾਨਕੀ ਤੋਂ ਕੁੱਝ ਹਟਵੇਂ ਨਵੇਂ ਬਣਾਏ ਨਗਰ, 'ਗੁਰੂ-ਕਾ-ਲਾਹੌਰ' ਵਿਖੇ ਕੀਤੀ ਗਈ ਸੀ। ਹਰ ਸਾਲ ਚੁਮਾਸੇ ਦਾ ਸਮਾਂ (ਅੱਧ ਮਈ ਤੋਂ ਅੱਧ ਸਿਤੰਬਰ) ਚੱਕ ਨਾਨਕੀ ਵਿਖੇ ਬਿਤਾ ਕੇ ਫਿਰ ਆਪ ਪਰਚਾਰ ਦੌਰਾ ਆਰੰਭ ਲੈਂਦੇ ਹਨ।

ਮਾਲਵੇ ਦੇ ਜੱਟ ਕਬੀਲੇ ਪਹਿਲਾਂ ਵੀ ਗੁਰਸਿੱਖੀ ਵਿੱਚ ਧੜਾ ਧੜ ਆਏ ਸਨ। ਗੁਰੂ ਤੇਗ ਬਹਾਦਰ ਦੀ ਚਰਨ-ਛੋਹ, ਮਾਲਵੇ ਦੇ ਤਕਰੀਬਨ ਹਰ ਪਿੰਡ ਅਤੇ ਬਾਂਗਰ ਦੇ ਇਲਾਕੇ ਦੇ ਵੀ ਚੌਖੇ ਪਿੰਡਾਂ ਨੇ ਮਾਣੀ। ਇੱਥੇ ਪੀਣ ਵਾਲੇ ਮਿੱਠੇ ਪਾਣੀ ਦੀ ਕਮੀ ਸੀ। ਢਾਬਾਂ ਦੇ ਕਿਨਾਰਿਆਂ ਤੇ ਕਿਤੇ ਕਿਤੇ ਹੀ ਮਿੱਠਾ ਪਾਣੀ ਮਿਲਦਾ ਸੀ। ਛੱਪੜਾਂ ਦਾ ਗੰਦਾ ਪਾਣੀ ਪੀਣ ਕਾਰਨ ਵੀ ਰੋਗ ਸੋਗ ਪਏ ਰਹਿੰਦੇ ਸਨ। ਗੁਰੂ ਸਾਹਿਬ ਨੇ ਇਹਨਾਂ ਪਿੰਡਾਂ ਵਿੱਚ ਨਾਮ ਬਾਣੀ, ਸਾਦਾ ਸਵੱਛ ਜੀਵਨ, ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰਨ, ਤਮਾਕੂ ਦਾਰੂ ਆਦਿ ਨਸ਼ਿਆਂ ਦੇ ਨਿਖੇਧ ਦਾ ਪਰਚਾਰ ਕੀਤਾ। ਪਿੰਡਾਂ ਵਿੱਚ ਧਰਮਸ਼ਾਲਾਵਾਂ ਸਥਾਪਿਤ ਕਰਕੇ ਸੰਗਤ ਨੂੰ ਇਕੱਤਰ ਹੋਣ, ਕਥਾ ਕੀਰਤਨ ਕਰਨ ਦਾ ਉਪਦੇਸ਼ ਕੀਤਾ। ਆਪ ਨੇ ਅਨੇਕਾਂ ਪਿੰਡਾਂ ਵਿੱਚ ਸੰਗਤ ਦੇ ਚੜ੍ਹਾਵੇ ਦੀ ਮਾਇਆ ਅਤੇ ਆਪਣੇ ਪਾਸੋਂ ਵੀ ਦੇ ਕੇ, ਖੂਹ ਲੁਆਏ, ਜਿਹਨਾਂ ਖੂਹਾਂ ਦਾ ਪਾਣੀ ਕੌੜਾ ਸੀ, ਉਹ ਗਹਿਰੇ ਕਰਵਾਏ। ਕਿਸਾਨਾਂ ਦੀ ਆਰਥਿਕ ਦਸ਼ਾ ਸੁਧਾਰਨ ਲਈ ਉਹਨਾਂ ਨੂੰ ਗਊਆਂ ਅਤੇ ਖੇਤੀ ਲਈ ਲੋੜੀਂਦੇ ਪਸ਼ੂ ਖਰੀਦਣ ਵਿੱਚ ਵੀ ਸਹਾਇਤਾ ਕੀਤੀ। ਬਰਸਾਤੀ ਨਦੀਆਂ ਦੇ ਮੁਹਾਣਿਆਂ 'ਤੇ ਵੱਸੇ ਪਿੰਡਾਂ ਦੇ ਲੋਕਾਂ ਨੂੰ ਹੜ੍ਹਾਂ ਤੋਂ ਬਚਾਉਣ ਲਈ ਬੰਨ੍ਹ ਬੰਨ੍ਹਵਾਏ। ਨਵੇਂ ਤਾਲ ਅਤੇ ਢਾਬਾਂ ਦੀ ਖੁਦਵਾਈ, ਸਾਫ-ਸਫਾਈ ਕਰਵਾਈ। ਕਾਰੀਗਰ ਜੁਲਾਹੇ ਆਦਿ ਛੋਟੀ ਜਾਤੀ ਸਮਝੇ ਜਾਂਦੇ ਗੁਰਸਿੱਖਾਂ ਨੂੰ ਸੰਗਤ ਵਿੱਚ ਉੱਚੀਆਂ ਪਦਵੀਆਂ ਦੇ ਕੇ ਸਾਂਝੀਵਾਲਤਾ ਦੇ ਨਵੇਂ ਯੁੱਗ ਦਾ ਆਰੰਭ ਕੀਤਾ। ਨੀਵਿਆਂ ਨੂੰ ਉੱਚਿਆਂ ਦੇ ਬਰਾਬਰ ਖੜ੍ਹੇ ਕੀਤਾ। ਇਸ ਤਰ੍ਹਾਂ ਮਾਲਵੇ ਵਿੱਚ ਗੁਰੂ ਤੇਗ ਬਹਾਦਰ ਲੋਕਾਂ ਦੀ ਆਵਾਜ਼ ਬਣ ਗਏ। ਬਾਅਦ ਵਿੱਚ ਖਾਲਸਾ ਸਾਜਣ ਸਮੇਂ ਇਹਨਾਂ ਲੋਕਾਂ ਨੇ ਹੀ ਸਿੰਘ ਸਜ ਕੇ ਵੇਲੇ ਦੇ ਹਾਕਮਾਂ ਦੇ ਦੰਦ ਖੱਟੇ ਕੀਤੇ। ਮਾਲਵੇ ਤੇ ਬਾਂਗਰ ਵਿੱਚ ਸਭ ਤੋਂ ਵੱਧ ਗੁਰਦੁਆਰੇ ਨੌਂਵੇਂ ਪਾਤਸ਼ਾਹ ਜੀ ਨਾਲ ਹੀ ਸਬੰਧਿਤ ਹਨ।

ਬੇਸ਼ਕ ਉਹ ਇੱਕ ਵਿਸ਼ਾਲ ਇਲਾਕੇ ਵਿੱਚ ਵਿਚਰੇ ਪਰ ਚਾਰ ਥਾਂਵਾਂ ਉਹਨਾਂ ਨੇ ਇਹਨਾਂ ਦੌਰਿਆਂ ਵਿੱਚ ਪਰਚਾਰ ਕਰਨ ਦੇ ਚਾਰ ਕੇਂਦਰਾਂ ਵਜੋਂ ਵਿਕਸਿਤ ਕੀਤੀਆਂ। ਇਹਨਾਂ ਥਾਵਾਂ ਤੇ ਟਿਕ ਕੇ ਆਪ ਜੀ ਆਲੇ ਦੁਆਲੇ ਵਿਚਰਦੇ ਸਨ। ਪਹਿਲਾ ਮੁੱਖ ਥਾਂ ਉਹਨਾਂ ਦੇ ਮਿੱਤਰ ਸੈਫਉਦੀਨ ਦਾ ਵਸਾਇਆ ਸੈਫਾਬਾਦ ਸੀ। ਇੱਥੋਂ ਆਪ ਅਜੋਕੇ ਪਟਿਆਲੇ ਜ਼ਿਲ੍ਹੇ ਦੇ ਅਨੇਕ ਪਿੰਡਾਂ ਵਿੱਚ ਸਿੱਖੀ ਨੂੰ ਪਰਫੁੱਲਤ ਕਰਦੇ ਰਹੇ। ਦੂਜਾ ਅਸਥਾਨ ਨਰਵਾਣੇ ਅਤੇ ਟੋਹਾਣੇ ਦੇ ਵਿਚਾਲੇ ਜਿਹੇ ਧਮਤਾਨ ਸਾਹਿਬ ਹੈ, ਜਿੱਥੋਂ ਆਪ ਅਜੋਕੇ ਜੀਂਦ ਅਤੇ ਸੰਗਰੂਰ ਜ਼ਿਲ੍ਹਿਆਂ ਵਿੱਚ ਪਰਚਾਰ ਕਰਦੇ। ਇਹ ਬਾਂਗਰ ਇਲਾਕੇ ਦਾ ਕੇਂਦਰ ਬਣ ਗਿਆ। ਤੀਜਾ ਅਸਥਾਨ ਸੰਗਰੂਰ ਜ਼ਿਲ੍ਹੇ ਦਾ ਢਿੱਲਵਾਂ ਮੌੜ ਪਿੰਡ ਹਨ। ਇੱਥੇ ਵੀ ਕਾਫੀ ਸਮਾਂ ਬਿਤਾਉਂਦੇ। ਚੌਥਾ ਮੁੱਖ ਕੇਂਦਰ ਸੀ ਤਲਵੰਡੀ ਸਾਬੋ। ਢਿੱਲਵਾਂ ਅਤੇ ਸਾਬੋ ਮਾਲਵੇ ਦੇ ਵੱਡੇ ਗੜ੍ਹ ਹਨ। "ਸਾਖੀ ਪੋਥੀ" ਵਿੱਚ ਮੱਧ ਕਾਲ ਦੇ ਲੇਖਕਾਂ ਪਾਸੋਂ ਗੁਰੂ ਸਾਹਿਬ ਦੇ ਇਹਨਾਂ ਦੌਰਿਆਂ ਨਾਲ ਸਬੰਧਿਤ ਅਨੇਕ ਪਿੰਡਾਂ ਅਤੇ ਵਿਅਕਤੀਆਂ ਦੀ ਜਾਣਕਾਰੀ ਮਿਲਦੀ ਹੈ। ਗੁਰੂ ਨਾਨਕ ਜੀ ਤੋਂ ਬਾਅਦ ਨੌਂਵੇਂ ਗੁਰੂ ਜੀ ਨੇ ਹੀ ਗੁਰਗੱਦੀ ਤੇ ਬੈਠਣ ਤੋਂ ਪਹਿਲਾਂ ਅਤੇ ਬਾਅਦ ਵਿੱਚ ਵੀ ਸਭ ਤੋਂ ਵੱਧ ਪਰਚਾਰ ਦੌਰੇ ਕੀਤੇ ਸਨ।

ਗੁਰੂ ਸਾਹਿਬ ਹਿੰਦੂ ਰਾਜਪੂਤ ਰਿਆਸਤਾਂ ਦੀ ਬਜਾਏ, ਮੁਗਲ ਸੱਤਾ ਹੇਠ ਆਉਂਦੇ ਇਲਾਕਿਆਂ ਵਿੱਚ ਜ਼ਿਆਦਾ ਪਰਚਾਰ ਦੌਰੇ ਕਰਦੇ ਸਨ। ਕਾਰਨ ਇਹ ਹੈ ਕਿ ਉਹ ਮੁਗਲਾਂ ਦੇ ਅਧੀਨ ਹਿੰਦੂ ਵੱਸੋਂ ਨੂੰ ਇਹ ਭਰੋਸਾ ਦੁਆਉਣਾ ਚਾਹੁੰਦੇ ਸਨ ਕਿ ਤੁਹਾਨੂੰ ਪੂਜਾ, ਇਸ਼ਟ-ਉਪਾਸਨਾ ਲਈ ਆਪਣੇ ਢੰਗ ਨਾਲ ਹੀ ਜਿਊਣਾ ਚਾਹੀਦਾ ਹੈ। ਨਾਂ ਕਿਸੇ ਤੋਂ ਡਰੋ, ਨਾਂ ਕਿਸੇ ਨੂੰ ਡਰਾਉ। ਦੇਸ਼ ਰਟਨ ਸਮੇਂ ਹੀ ਉਹਨਾਂ ਵੱਖ ਵੱਖ ਰਾਗਾਂ ਵਿੱਚ ਗੁਰਬਾਣੀ ਦੇ ਸ਼ਬਦਾਂ ਦੀ ਰਚਨਾ ਕੀਤੀ। ਇਹਨਾਂ ਵਿੱਚ ਗੁਰਮਤਿ ਦੀ ਵਿਆਖਿਆ ਮਿਲਦੀ ਹੈ। ਗੁਰੂ ਤੇਗ ਬਹਾਦਰ ਜੀ ਦਾ ਆਤਮਬਲ ਨਾਲ ਭਰਪੂਰ, ਚੜ੍ਹਦੀ ਕਲਾ ਵਾਲਾ ਇਹ ਉਪਦੇਸ਼ ਜੋ ਮਨੁੱਖ ਵਿੱਚੋਂ ਕਾਇਰਤਾ, ਲੋਭ ਲਾਲਚ ਅਤੇ ਮੌਤ ਦਾ ਭੈਅ ਕੱਢ ਕੇ, ਉਹਨਾਂ ਨੂੰ ਸੰਪੂਰਨ ਮਨੁੱਖ ਬਣਾਉਂਦਾ ਹੈ, ਆਪਣੇ ਕੱਟੜ ਇਸਲਾਮੀ ਰਾਜ ਦੇ ਪਰਚਾਰਕ ਔਰੰਗਜ਼ੇਬ ਦੀ ਫਿਰਕੂ ਅਤੇ ਮੂਲਵਾਦੀ ਸੋਚ ਨਾਲ ਟਕਰਾਉਂਦਾ ਸੀ। ਇਸੇ ਲਈ ਗੁਰੂ ਤੇਗ ਬਹਾਦਰ, ਇਸ ਤਰ੍ਹਾਂ ਖੁੱਲੇ ਫਿਰ ਕੇ ਲੋਕ ਸ਼ਕਤੀ ਨੂੰ ਜਾਗ੍ਰਿਤ ਕਰਦੇ, ਉਸ ਦੀਆਂ ਅੱਖਾਂ ਵਿੱਚ ਰੜਕ ਰਹੇ ਸਨ। ਇਸੇ ਕਾਰਨ ਬਾਦਸ਼ਾਹ ਵੱਲੋਂ ਉਹਨਾਂ ਦੀ ਬਾਰ ਬਾਰ ਗਰਿਫਤਾਰੀ ਹੋਈ। ਭੱਟ ਵਹੀਆਂ ਦੇ ਮੁਤਾਬਿਕ, ਕਸ਼ਮੀਰ ਦੇ ਪੰਡਿਤ ਕਿਰਪਾ ਰਾਮ ਅਤੇ ਹੋਰ ਕਸ਼ਮੀਰੀ ਬਰਾਹਮਣਾਂ ਨੇ 1675 ਈ: ਦੇ ਪਹਿਲੇ ਅੱਧ ਵਿੱਚ ਗੁਰੂ ਜੀ ਦੇ ਦਰਬਾਰ, ਚੱਕ ਨਾਨਕੀ ਆ ਕੇ, ਕਸ਼ਮੀਰੀ ਹਾਕਮਾਂ ਵੱਲੋਂ ਉਹਨਾਂ ਨੂੰ ਜਬਰੀ ਮੁਸਲਮਾਨ ਬਣਾਏ ਜਾਣ ਦੀ ਦੁਖਦਾਈ ਖ਼ਬਰ ਦਿੱਤੀ। ਗੁਰੂ ਜੀ ਨੇ ਕਿਹਾ–"ਤੁਸੀਂ ਬੇਖੌਫ ਹੋ ਕੇ ਇੱਥੇ ਹੀ ਟਿਕੋ। ਮੈਂ ਔਰੰਗਜ਼ੇਬ ਨੂੰ ਮਿਲ ਕੇ, ਤੁਹਾਡੇ ਬਾਰੇ ਗੱਲ ਕਰਾਂਗਾ ਕਿ ਉਹ ਕਹਿਰ ਨਾਂ ਕਰੇ,

ਰੱਬ ਤੋਂ ਡਰੇ। ਸਭ ਨੂੰ ਆਪਣੇ ਧਾਰਮਿਕ ਵਿਸ਼ਵਾਸਾਂ ਨਾਲ ਜਿਉਣ ਦਾ ਹੱਕ, ਬੁਨਿਆਦੀ ਅਧਿਕਾਰ ਹੈ। ਅਸੀਂ ਤੁਹਾਡੇ ਇਸ ਅਧਿਕਾਰ ਦੀ ਰਾਖੀ ਲਈ ਕੋਈ ਵੀ ਕੁਰਬਾਨੀ ਕਰਨ ਨੂੰ ਤਿਆਰ ਹਾਂ।'' ਗੁਰੂ ਜੀ ਦੇ ਇਸ ਭਰੋਸੇ ਨਾਲ ਬਹੁਤ ਸਾਰੇ ਕਸ਼ਮੀਰੀ ਹਿੰਦੂ, 'ਚੱਕ ਨਾਨਕੀ' ਆ ਕੇ ਰਹਿਣੇ ਸ਼ੁਰੂ ਹੋ ਗਏ। ਇਹ ਸਭ ਜਾਣ ਕੇ ਬਾਦਸ਼ਾਹ ਦਾ ਕਰੋਪ ਹੋਣਾ ਲਾਜ਼ਮੀ ਸੀ।

ਗੁਰੂ ਜੀ ਔਰੰਗਜ਼ੇਬ ਨੂੰ ਮਿਲਣ ਲਈ 10-11 ਜੁਲਾਈ 1675 ਨੂੰ ਚੱਕ ਨਾਨਕੀ ਤੋਂ ਤੁਰੇ। ਜਿਉਂ ਹੀ ਉਹ ਪਹਾੜੀ ਰਾਜਿਆਂ ਦੇ ਇਲਾਕੇ ਵਿੱਚੋਂ ਨਿਕਲ ਕੇ ਮੁਗਲ ਹਕੂਮਤ ਦੇ ਇਲਾਕੇ ਵਿੱਚ ਪਹੁੰਚੇ, ਤਾਂ ਰੋਪੜ ਪੁਲੀਸ ਚੌਂਕੀ ਦੇ ਦਰੋਗੇ ਨੇ 'ਮਲਕਪੁਰ ਰੰਘੜਾਂ' ਦੇ ਅਸਥਾਨ ਤੋਂ ਆਪ ਨੂੰ ਮੁਖੀ ਸਿੱਖਾਂ ਸਮੇਤ ਗਰਿਫਤਾਰ ਕਰ ਲਿਆ। ਤੁਰਨ ਤੋਂ ਪਹਿਲਾਂ ਆਪਣਾ ਅੰਤਿਮ ਸਮਾਂ ਨੇੜੇ ਜਾਣ ਕੇ, ਬਾਲ ਗੋਬਿੰਦ ਰਾਇ ਜੀ ਨੂੰ ਆਪਣਾ ਉੱਤਰਾ ਅਧਿਕਾਰੀ ਥਾਪ ਕੇ ਗੁਰਿਆਈ ਦਾ ਟਿੱਕਾ ਲਾ ਦਿੱਤਾ ਸੀ। ਪਹਿਲਾਂ ਸਰਹਿੰਦ ਪੁਚਾਇਆ ਤੇ ਫਿਰ ਚਾਰ ਮਹੀਨੇ ਬੱਸੀ ਪਠਾਣਾਂ ਦੇ ਬੰਦੀਖਾਨੇ ਵਿੱਚ ਤਸੀਹੇ ਦਿੱਤੇ। ਭੱਟ ਵਹੀਆਂ ਦੇ ਮੁਤਾਬਿਕ ਆਪ ਜੀ ਦੇ ਦਿੱਲੀ ਕੋਤਵਾਲੀ ਵਿੱਚ ਅੱਠ ਦਿਨ ਰਹਿਣ ਦਾ ਹੀ ਜ਼ਿਕਰ ਹੈ। ਉਹ ਨਵੰਬਰ 1675 ਚੜ੍ਹਦਿਆਂ ਹੀ ਦਿੱਲੀ ਪੁੱਜ ਗਏ ਸਨ। ਕੁੱਝ ਇਤਿਹਾਸਕਾਰ ਵਿਸ਼ੇਸ਼ ਕਰ "ਮੁਅਸਰਿ-ਆਲਮਗੀਰੀ'' ਦਾ ਕਰਤਾ ਇਸ ਸਮੇਂ ਬਾਦਸ਼ਾਹ ਔਰੰਗਜ਼ੇਬ ਦੇ ਹਸਨ ਅਬਦਾਲ ਵਿਖੇ, ਲਗਾਤਾਰ ਪੌਣੇ ਦੋ ਸਾਲ ਤੋਂ ਟਿਕੇ ਹੋਣ ਦਾ ਜ਼ਿਕਰ ਕਰਦਾ ਹੈ। ਪਰ ਨਵੀਨ ਇਤਿਹਾਸਕਾਰ ਇਸਨੂੰ ਦਰੁਸਤ ਨਹੀਂ ਮੰਨਦੇ। ਗੁਰੂ ਤੇਗ ਬਹਾਦਰ ਜੈਸੀ ਉੱਘੀ ਹਸਤੀ ਲਈ ਬਾਦਸ਼ਾਹ ਤੋਂ ਬਿਨਾਂ ਕੋਈ ਵੀ ਹੋਰ ਅੰਤਿਮ ਫੈਸਲਾ ਨਹੀਂ ਕਰ ਸਕਦਾ ਸੀ। ਔਰੰਗਜ਼ੇਬ ਨੇ ਗੁਰੂ ਜੀ ਅੱਗੇ, ਤਿੰਨ ਪੇਸ਼ਕਸ਼ਾਂ ਕੀਤੀਆਂ–"ਇਸਲਾਮ ਕਬੂਲ ਕਰੋ, ਕੋਈ ਕਰਾਮਾਤ ਵਿਖਾਉ, ਜਾਂ ਫਿਰ ਆਪਣਾ ਸਿਰ ਕਟਾਉਣ ਲਈ ਤਿਆਰ ਹੋ ਜਾਉ।'' ਗੁਰੂ ਜੀ ਜਿਹਾ ਕਿ ਹਮੇਸ਼ਾਂ ਚੜ੍ਹਦੀ ਕਲਾ ਵਿੱਚ ਰਹਿੰਦੇ ਸਨ, ਉਹਨਾਂ ਬਾਦਸ਼ਾਹ ਨੂੰ ਕਿਹਾ ਕਿ ਉਹ ਮਨੁੱਖੀ ਗੌਰਵ ਅਤੇ ਮਾਨਵ ਅਧਿਕਾਰਾਂ ਦੀ ਰਾਖੀ ਲਈ, ਸਿਰ ਦੇਣਾ ਹੀ ਬਿਹਤਰ ਸਮਝਦੇ ਹਨ।

ਗੁਰੂ ਸਾਹਿਬ ਦੇ ਨਾਲ ਗਏ ਤਿੰਨ ਸਿੱਖਾਂ ਭਾਈ ਮਤੀ ਦਾਸ, ਸਤੀ ਦਾਸ ਅਤੇ ਦਿਆਲ ਦਾਸ ਜੀ ਨੂੰ ਤਸੀਹੇ ਦੇ ਕੇ, ਆਪ ਦੇ ਸਾਂਹਵੇਂ ਸ਼ਹੀਦ ਕੀਤਾ ਗਿਆ। ਪਰ ਗੁਰੂ ਸਾਹਿਬ ਦਾ ਨਿਸ਼ਚਾ ਅਡੋਲ ਸੀ। ਅਖੀਰ ਸ਼ਾਹੀ ਜੱਲਾਦ ਦੀ ਤਲਵਾਰ ਨੇ 11 ਨਵੰਬਰ 1675 ਈ: ਦੀ ਸਵੇਰ, ਕੋਤਵਾਲੀ ਸਾਂਹਵੇਂ ਬਣੇ ਇਕ ਚਬੂਤਰੇ ਤੇ ਬੈਠਿਆਂ, ਆਪ ਦਾ ਸੀਸ ਧੜ ਤੋਂ ਜੁਦਾ ਕਰ ਦਿੱਤਾ। ਧੜ ਦਾ ਸਸਕਾਰ ਲੱਖੀ ਸ਼ਾਹ ਵਣਜਾਰੇ ਨੇ ਰਾਇ ਸੀਨਾ ਸਥਿੱਤ ਆਪਣੇ ਘਰ ਵਿੱਚ, ਘਰ ਨੂੰ ਅੱਗ ਲਾ ਕੇ ਕਰ ਦਿੱਤਾ। ਸੀਸ ਭਾਈ ਜੈਤਾ ਜੀ ਜੋ ਇਕ ਸਫਾਈ ਸੇਵਕ ਸਨ, ਅਨੰਦਪੁਰ ਸਾਹਿਬ ਲੈ ਗਏ, ਜਿੱਥੇ ਗੁਰੂ ਪਰਿਵਾਰ ਅਤੇ ਸਿੱਖਾਂ ਨੇ ਇਸ ਦਾ ਸ਼ਰਧਾ ਪੂਰਵਕ ਸਸਕਾਰ ਕਰ ਦਿੱਤਾ। ਉਸ ਦਿਨ ਦਿੱਲੀ ਦੀ ਭੀੜ ਵਿੱਚ ਖਲੋਤੇ, ਇਕ ਮੁਸਲਮਾਨ ਫਕੀਰ ਨੇ ਹਾਅ ਦਾ ਨਾਅਰਾ ਮਾਰ ਕੇ ਕਿਹਾ–"ਸੁਲਤਾਨ (ਔਰੰਗਜ਼ੇਬ) ਨੇ ਇਹ ਬੜਾ ਜ਼ੁਲਮ ਕੀਤਾ। ਇਸ ਤਰ੍ਹਾਂ ਦੇ ਅੱਤਿਆਚਾਰ ਕਾਰਨ ਭਾਰੀ ਬਗਾਵਤ ਹੋ ਜਾਏਗੀ ਅਤੇ ਦਿੱਲੀ ਬਿਲਕੁੱਲ ਤਬਾਹ ਹੋ ਜਾਏਗੀ।'' ਅਗਲੇ ਵਰ੍ਹੇ ਦਿੱਲੀ ਦੇ ਦੋ ਸਿੱਖਾਂ ਨੇ ਵੱਖ ਵੱਖ ਸਮੇਂ ਬਾਦਸ਼ਾਹ ਤੇ ਮਾਰੂ ਹਮਲੇ ਕੀਤੇ ਪਰ ਉਹ ਬਚ ਗਿਆ। ਦੋਵੇਂ ਸਿੱਖ ਸ਼ਹੀਦ ਕਰ ਦਿੱਤੇ ਗਏ।

ਗੁਰੂ ਜੀ ਦੇ ਇਸ ਮਹਾਨ ਬਲੀਦਾਨ ਬਾਰੇ, ਆਪ ਦੇ ਸਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ "ਬਚਿੱਤਰ ਨਾਟਕ'' ਵਿੱਚ ਬੜਾ ਸਟੀਕ ਵਰਣਨ ਕੀਤਾ ਹੈ–

ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ।
ਠੀਕਰ ਫੋਰਿ ਦਿਲੀਸ ਸਿਰਿ, ਪ੍ਰਭ ਪੁਰਿ ਕਿਯਾ ਪਯਾਨ।

..............................................................................

ਤਿਲਕ ਜੰਞੂ ਰਾਖਾ ਪ੍ਰਭ ਤਾਕਾ।
ਕੀਨੋ ਬਡੋ ਕਲੂ ਮਹਿ ਸਾਕਾ।
ਸਾਧਨਿ ਹੇਤਿ ਇਤੀ ਜਿਨਿ ਕਰੀ।
ਸੀਸੁ ਦੀਆ ਪਰ ਸੀ ਨ ਉਚਰੀ।
ਧਰਮ ਹੇਤ ਸਾਕਾ ਜਿਨਿ ਕੀਆ।
ਸੀਸ ਦੀਆ ਪਰ ਸਿਰਰੁ ਨ ਦੀਆ।

ਗੁਰੂ ਤੇਗ ਬਹਾਦਰ ਦੀ ਸ਼ਹਾਦਤ ਨਾਲ ਉਹਨਾਂ ਦੀ ਮਾਨਵਵਾਦੀ ਸੋਚ ਦਾ ਡੰਕਾ, ਧਾਰਮਿਕ ਕੱਟੜਤਾ ਵਿੱਚ ਗ੍ਰਸੇ, ਮਨੁੱਖੀ ਅਧਿਕਾਰਾਂ ਦੀ ਉਲੰਘਣਾ ਕਰਨ ਵਾਲੇ ਤਾਜਦਾਰਾਂ ਦੇ ਸਿਰ ਚੜ੍ਹ ਕੇ ਵੱਜਣ ਲੱਗ ਪਿਆ। ਉਹ ਅਨੇਕਤਾ ਵਿੱਚ ਏਕਤਾ ਦੇ ਹਾਮੀ ਸਨ। ਉਹਨਾਂ ਲਈ ਕੋਈ ਵੀ ਧਰਮ, ਜਾਤੀ ਜਾਂ ਫਿਰਕਾ ਵਿਸ਼ੇਸ਼ ਨਹੀਂ ਸੀ। ਉਹ ਮਾਨ ਅਪਮਾਨ, ਸੁਖ ਦੁਖ, ਹਰਖ ਸੋਗ, ਨਿੰਦਾ ਉਸਤਤਿ, ਸੋਨਾ ਅਤੇ ਮਿੱਟੀ ਵਿੱਚ ਸਮਾਨ ਭਾਵ ਨਾਲ ਵਿਚਰਨ ਦੇ ਸਮਰੱਥ ਸਨ ਅਤੇ ਆਪਣੇ ਸਿੱਖਾਂ ਨੂੰ ਵੀ ਅਜਿਹਾ ਬਣਨ ਦਾ ਉਪਦੇਸ਼ ਦਿੰਦੇ ਸਨ। ਗੁਰੂ ਸਾਹਿਬ ਦੀ ਸਿੱਖਿਆ, ਅਜੋਕੇ ਭਾਰਤੀ ਸਮਾਜ ਦੀ ਵੰਨ ਸੁਵੰਨਤਾ ਦੀ ਜ਼ਾਮਨ ਹੈ।

ਪਿੰਡ ਤੇ ਡਾਕ: ਕਰੀਵਾਲਾ,
ਜ਼ਿਲ੍ਹਾ: ਸਿਰਸਾ-125075 (ਹਰਿਆਣਾ)
ਸੰਪਰਕ: 99963-71716

ਗੁਰੂ ਤੇਗ ਬਹਾਦਰ ਜੀ ਦਾ ਧਿਆਨ ਧਰਦਿਆਂ।

# ਮੇਰਾ ਬਾਬਲ



*-ਗੁਰਭਜਨ ਗਿੱਲ*

ਹੱਕ ਸੱਚ ਦੀ ਰਖਵਾਲੀ ਵਾਲਾ
ਪਰਚਮ ਹੱਥੀਂ ਆਪ ਪਕੜ ਕੇ
ਆਨੰਦਪੁਰ ਤੋਂ ਡਾਂਡੇ ਮੀਂਡੇ
ਵਾਹੋਦਾਹੀ ਤੁਰਿਆ ਸੂਰਾ।
ਕਹਿਣੀ ਤੇ ਕਥਨੀ ਦਾ ਪੂਰਾ।
ਸਿਰਫ ਜਨੇਊ ਜਾਂ ਕਸ਼ਮੀਰੀ
ਤੁਰਿਆ ਨਾ ਉਹ ਪੰਡਿਤਾਂ ਖਾਤਰ।
ਮੇਰਾ ਬਾਬਲ ਤੇਗ ਬਹਾਦਰ।
ਉਹ ਤਾਂ ਭੈ ਵਣਜਾਰਿਆਂ ਨੂੰ
ਇਹ ਕਹਿਣ ਗਿਆ ਸੀ।
ਨਾ ਭੈ ਦੇਣਾ ਨਾ ਭੈ ਮੰਨਣਾ।
ਕੂੜ ਦਾ ਭਾਂਡਾ ਹੱਥੀਂ ਭੰਨਣਾ।
ਆਪ ਤੁਰ ਪਿਆ ਦਿੱਲੀ ਦੇ ਵੱਲ।
ਆਪ ਕਹਾਂਗਾ ਮੈਂ ਆਪਣੀ ਗੱਲ।
ਤਖ਼ਤ ਨਸ਼ੀਨਾਂ ਦੇ ਘਰ ਜਾ ਕੇ
ਲਾਲ ਕਿਲ੍ਹੇ ਦੇ ਦਰ ਦੀਵਾਰਾਂ
ਸ਼ਬਦ ਬਾਣ ਦੇ ਨਾਲ ਠਕੋਰੂੰ।
ਪੱਥਰ ਚਿੱਤ ਨੂੰ ਵੇਖਿਓ ਭੋਰੂੰ।
ਦੀਨ ਬਹਾਨੇ
ਈਨ ਮਨਾਉਣੀ ਨਾ ਹੈ ਮੰਨਣੀ।
ਕੂੜੀ ਕੰਧ ਹੈ ਏਦਾਂ ਭੰਨਣੀ।
ਤਿਲਕ ਜਨੇਊ ਤਸਬੀ ਮਣਕੇ।
ਖੁਦ ਆਪਣੀ ਰਖਵਾਲੀ ਦੇ ਲਈ
ਜੇ ਅੱਜ ਖੜ੍ਹੇ ਨਾ ਹੋਏ ਤਣ ਕੇ।
ਰੀਂਘਣਹਾਰੇ ਬਣ ਜਾਣੇ
ਇਹ ਨਾਗ ਖੜੱਪੇ।
ਜ਼ੋਰ ਜ਼ਬਰ ਦਾ
ਆਲਮ ਪਸਰੂ ਚੱਪੇ ਚੱਪੇ।
ਮੇਰੇ ਧਰਮੀ ਬਾਬਲ ਨੇ
ਇਹ ਠੀਕ ਕਿਹਾ ਸੀ।
ਔਰੰਗਜੇਬ ਤੂੰ ਬਾਤ ਸਮਝ ਲੈ
ਜੇਕਰ ਜ਼ਬਰ ਜਨੇਊ ਕਰਦਾ
ਸੁੰਨਤਧਾਰੀ ਹੁੰਦਾ
ਜ਼ੋਰ ਜ਼ੁਲਮ ਤੋਂ ਡਰਦਾ
ਮੈਂ ਤਾਂ ਏਸੇ ਮਾਰਗ ਤੁਰ ਕੇ
ਆ ਜਾਣਾ ਸੀ।
ਤਿਲਕਧਾਰੀਆਂ ਨੂੰ ਵੀ ਇਹ
ਸਮਝਾ ਜਾਣਾ ਸੀ।
ਧਰਮ ਕਰਮ
ਤਲਵਾਰ ਸਹਾਰੇ
ਪਲਦਾ ਨਹੀਂ ਹੈ।
ਜਿਸ ਬੂਟੇ ਦੀ ਜੜ੍ਹ ਦੇ ਥੱਲੇ
ਕੂੜ ਕੁਫ਼ਰ ਦੀ ਢੇਰੀ ਹੋਵੇ
ਸਦੀਆਂ ਤੀਕਰ
ਫ਼ਲਦਾ ਨਹੀਂ ਹੈ।
ਮੇਰੇ ਬਾਬਲ ਸੀਸ ਕਟਾਇਆ
ਤਖ਼ਤਾ ਚੁਣਿਆ
ਤਖ਼ਤ ਨਿਵਾਇਆ।
ਨਾਲੇ ਇਹ ਵੀ ਸਬਕ ਪੜ੍ਹਾਇਆ
ਸਦਾ ਨਹੀਂ ਥਿਰ ਰਹਿੰਦੀ
ਤਾਕਤ ਭਰਮ ਜਾਲ ਹੈ
ਨਿਰੀ ਪੁਰੀ ਬੱਦਲਾਂ ਦੀ ਛਾਇਆ।
ਮਨ ਪੁੱਛਦਾ ਹੈ
ਕਿਹੜਾ ਫੇਰ
ਆਨੰਦਪੁਰੀ ਤੋਂ ਮੁੜ ਕੇ ਧਾਵੇ।
ਤਖਤ ਤਾਜ ਨੂੰ ਇਹ ਸਮਝਾਵੇ।
ਜ਼ਬਰ ਜ਼ੁਲਮ ਜੇ ਹੱਦ ਟੱਪ ਜਾਵੇ
ਖਿਸਕ ਜਾਣ ਏਦਾਂ ਹੀ ਪਾਵੇ।
ਕੁੱਲ ਧਰਤੀ ਦੇ ਵੰਨ ਸੁਵੰਨੇ
ਜੇ ਨਾ ਰਹੇ ਖਿੜ੍ਹੇ ਫੁੱਲ ਪੱਤੀਆਂ।
ਕਿੰਜ ਆਵੇਗੀ ਰੁੱਤ ਬਸੰਤੀ
ਵਗਣਗੀਆਂ ਪੌਣਾਂ ਫਿਰ ਤੱਤੀਆਂ।
ਕੂੜ ਅਮਾਵਸ ਕਾਲਾ ਅੰਬਰ
ਕਿਉਂ ਤਣਦੇ ਹੋ ਏਡੇ ਆਡੰਬਰ।
ਮੇਰਾ ਬਾਬਲ ਦਿੱਲੀ ਅੰਦਰ
ਅੱਜ ਵੀ ਸਾਨੂੰ ਵੇਖ ਰਿਹਾ ਹੈ।
ਜ਼ੋਰ ਨਾਲ ਹਾਂ ਜ਼ਬਰ ਨਾਲ ਹਾਂ।
ਸ਼ਬਦ ਨਾਲ ਹਾਂ ਕਬਰ ਨਾਲ ਹਾਂ।
ਸਿਰ ਤੇ ਸੂਰਜ ਸੱਚ ਦਾ ਚੜ੍ਹਿਆ।
ਸ਼ਬਦ ਸੰਵਾਰਨਹਾਰ ਨਾ ਪੜ੍ਹਿਆ।
ਸਾਡੀ ਹੀ ਅਲਗਰਜੀ
ਜੇਕਰ ਅਕਲੀਂ ਕੁੰਡੇ ਜੰਦਰੇ ਮਾਰੇ।
ਹਰ ਵਾਰੀ ਕਿਉਂ ਆ ਕੇ
ਬਾਬਲ ਕਾਜ ਸੰਵਾਰੇ।
ਦੀਨ ਧਰਮ ਦੇ ਰਾਖਿਓ
ਅੰਦਰ ਝਾਤੀ ਮਾਰੋ।
ਜੋ ਗੁਰ ਦੱਸੀ ਵਾਟ ਓਸ ਦੇ
ਰਾਹਾਂ ਵਿੱਚ ਬੁਹਾਰੀ ਮਾਰੋ।
ਆਪੇ ਪੜ੍ਹ ਕੇ ਆਪ ਵਿਚਾਰੋ।
ਬਰਖੁਰਦਾਰੋ।

ਸੰਪਰਕ – 98726–31199

# ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਮੁਸਲਮਾਨ ਸ਼ਰਧਾਲੂ



-ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)

ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਦਿੱਲੀ ਦੇ ਬਾਦਸ਼ਾਹ ਦੇ ਜ਼ੁਲਮ ਦੇ ਖਿਲਾਫ ਹਿੰਦੂ ਧਰਮ ਦੀ ਰੱਖਿਆ ਲਈ, ਜਿਸਦੇ ਉਹ ਧਾਰਨੀ ਵੀ ਨਹੀਂ ਸਨ ਭਾਵ ਨਾਂ ਜਨੇਊ ਦੇ ਧਾਰਨੀ ਸਨ ਅਤੇ ਹਿੰਦੂ ਰਸਮਾਂ ਵੀ ਨਹੀਂ ਮੰਨਦੇ ਸਨ ਅਤੇ ਫਿਰ ਉਸ ਸਮੇਂ ਜਦੋਂ ਕਿ ਸਮੁਚੇ ਹਿੰਦੋਸਤਾਨ ਵਿੱਚ ਬਾਦਸ਼ਾਹ ਔਰੰਗਜ਼ੇਬ ਦਾ ਬੋਲਬਾਲਾ ਸੀ ਅਤੇ ਹਿੰਦੂਆਂ ਦੇ ਹੱਕ ਵਿੱਚ ਕੋਈ ਖੜ੍ਹਾ ਨਹੀਂ ਸੀ ਹੁੰਦਾ, ਸਿਰਫ਼ ਗੁਰੂ ਤੇਗ ਬਹਾਦਰ ਜੀ ਨੇ ਹੀ ਚਾਂਦਨੀ ਚੌਕ-ਦਿੱਲੀ ਵਿੱਚ ਅਲੌਕਿਕ ਸ਼ਹਾਦਤ ਦੇ ਕੇ ਲੋਕਾਈ ਵਿੱਚ ਬੀਰਤਾ ਦਾ ਸੰਚਾਰ ਕੀਤਾ ਸੀ ਅਤੇ ਬਾਦਸ਼ਾਹ ਦੇ ਜ਼ੁਲਮ ਦਾ ਰਥ ਸਦਾ ਲਈ ਰੋਕ ਦਿੱਤਾ ਸੀ। ਗੁਰੂ ਜੀ ਦੀ ਅਨੂਪਮ ਸ਼ਖਸੀਅਤ ਬਾਰੇ ਕਵਿ ਚੂੜਾਮਨਿ ਭਾਈ ਸੰਤੋਖ ਸਿੰਘ ਜੀ "ਸ੍ਰੀ ਗੁਰ ਨਾਨਕ ਪ੍ਰਕਾਸ਼'' ਪੁਰਬਾਰਧ ਭਾਗ ਪਹਿਲਾ ਦੇ ਪੰਨਾ 62 ਤੇ (ਛਾਪਕ ਧਰਮ ਪ੍ਰਚਾਰ ਕਮੇਟੀ, ਸ਼੍ਰੋ.ਗੁ.ਪ੍ਰ. ਕਮੇਟੀ ਸ੍ਰੀ ਅੰਮ੍ਰਿਤਸਰ) ਇਸ ਪ੍ਰਕਾਰ ਲਿਖਦੇ ਹਨਃ-

ਦੋਹਰਾ।।

ਤੇਗ ਬਹਾਦਰ ਧਰਮ ਪੁਜ ਹਰਤਾ ਤੁਰਕਨ ਮੂਲ।
ਚਰਨ ਸ਼ਰਨਿ ਤਾਰਨ ਤਰਨ ਨਮੋ ਹੋਇ ਅਨਕੂਲ।। 21।।

ਸ੍ਰੀ ਗੁਰੂ ਤੇਗ ਬਹਾਦਰ ਜੀ ਧਰਮ ਦੇ ਪਰਤੀਕ (ਅਤੇ ਰਖਵਾਲੇ) ਹਨ। ਇਹ ਤੁਰਕਾਂ (ਅ-ਧਰਮੀ ਜਾਂ ਜ਼ਾਲਮਾਂ) ਦੀਆਂ ਜੜ੍ਹਾਂ ਪੁੱਟਣ ਵਾਲੇ ਹਨ। ਉਹਨਾਂ ਦੇ ਚਰਨ-ਕਮਲਾਂ ਦੀ ਸ਼ਰਣ ਭਵ-ਸਾਗਰ ਤੋਂ ਪਾਰ ਉਤਾਰਨ ਲਈ ਜਹਾਜ ਰੂਪ ਹੈ। ਮੈਂ ਸ਼ਰਣਾਗਤ ਹੋ ਕੇ ਇਨ੍ਹਾਂ ਨੂੰ ਨਮਸਕਾਰ ਕਰਦਾ ਹਾਂ। – (21)

ਇਸ ਪ੍ਰਕਾਰ ਮਹਾਂਕਵੀ ਜੀ "ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ'' ਵਿੱਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਜਿਲਦ ਪਹਿਲੀ ਪੰਨਾ 68 ਤੇ ਲਿਖਦੇ ਹਨ–

ਹਿੰਦ ਧਰਮ ਤਰੁ ਮੂਲ ਕੋ ਰਾਖਯੋ ਧਰਨਿ ਮਝਾਰ।
ਤੇਗ ਬਹਾਦੁਰ ਸਤਿਗੁਰੂ ਤ੍ਰਿਣ ਸਮਾਨ ਤਨ ਡਾਰਿ।। 11।।

ਸਤਿਗੁਰੂ ਸ੍ਰੀ ਤੇਗ ਬਹਾਦਰ ਜੀ ਨੇ ਆਪਣੇ ਸਰੀਰ ਨੂੰ ਤਿਨਕੇ ਸਮਾਨ ਕੁਰਬਾਨ ਕਰਕੇ ਹਿੰਦੂ ਧਰਮ ਰੂਪੀ ਬਿਰਛ ਦੀ ਜੜ੍ਹ ਨੂੰ ਧਰਤੀ ਵਿੱਚ ਬਚਾ ਕੇ ਰਖਿਆ (ਮੇਰੀ ਨਮਸਕਾਰ ਹੈ)।। 11।।

ਨੌਵੇਂ ਪਾਤਸ਼ਾਹ ਜੀ ਨੇ ਸਮੂਹ ਲੋਕਾਈ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਦਾ ਪ੍ਰਚਾਰ ਕਰਕੇ ਇਕ ਅਕਾਲ ਪੁਰਖ ਨਾਲ ਜੋੜਿਆ ਸੀ। ਇਸ ਕਾਰਨ ਉਹਨਾਂ ਦੀ ਦੈਵੀ ਸ਼ਖਸੀਅਤ ਤੋਂ ਪ੍ਰਭਾਵਤ ਹੋ ਕੇ ਹਰ ਜਾਤ ਅਤੇ ਮਜ਼ਹਬ ਦੇ ਲੋਕ ਉਹਨਾਂ ਦੇ ਸੇਵਕ ਬਣੇ ਅਤੇ ਗੁਰੂ ਨਾਨਕ ਜੀ ਦੀਆਂ ਸਿਖਿਆਵਾਂ ਤੇ ਅਮਲ ਕਰਕੇ ਸੱਚੇ ਗੁਰਸਿਖ ਬਣ ਗਏ ਸਨ। ਅਗੇ ਇਸ ਲੇਖ ਵਿੱਚ ਮੈਂ ਉਹਨਾਂ ਦੇ ਮੁਸਲਮਾਨ ਸਿੱਖ ਸ਼ਰਧਾਲੂਆਂ ਦਾ ਸੰਖੇਪ ਜ਼ਿਕਰ ਕਰਾਂਗਾ ਜਿਹਨਾਂ ਦਾ ਵੇਰਵਾ ਸਿੱਖ ਇਤਿਹਾਸ ਦੇ ਗਰੰਥਾਂ ਵਿੱਚੋਂ ਭਲੀ ਭਾਂਤ ਮਿਲ ਜਾਂਦਾ ਹੈ, ਜਿਹਨਾਂ ਨੇ ਮੁਸਲਮਾਨ ਧਰਮ ਤੇ ਅਮਲ ਕਰਦਿਆਂ ਹੋਇਆਂ ਗੁਰੂ ਘਰ ਦੀ ਸਿੱਖੀ ਵਾਲੀ ਘਾਲ ਕਮਾਈ ਵੀ ਕੀਤੀ ਅਤੇ ਇਸ ਪ੍ਰਕਾਰ ਆਪਣਾ ਲੋਕ ਸੁਖੀਆ ਪ੍ਰਲੋਕ ਸੁਹੇਲਾ ਕੀਤਾ ਸੀ।

**ਨਵਾਬ ਰਹੀਮ ਬਖਸ਼ ਅਤੇ ਕਰੀਮ ਬਖਸ਼–**

ਉਹ ਦੋਵੇਂ ਮੁਸਲਮਾਨ ਭਰਾ ਗੁਰੂ ਜੀ ਦੀ ਦੈਵੀ ਸ਼ਖਸੀਅਤ ਤੋਂ ਪ੍ਰਭਾਵਤ ਹੋ ਕੇ ਗੁਰੂ ਜੀ ਦੇ ਸੇਵਕ ਬਣੇ ਸਨ। ਸ੍ਰੀ ਗੁਰੂ ਤੇਗ ਬਹਾਦਰ ਜੀ ਆਸਾਮ ਦੇ ਦੌਰੇ ਤੇ ਰਾਜਪੂਤ ਰਾਜਾ ਰਾਮ ਸਿੰਘ ਨਾਲ ਗਏ ਹੋਏ ਸਨ ਤਾਂ ਆਪਣਾ ਪਰਵਾਰ ਗੁਰੂ ਨਾਨਕ ਦੇਵ ਜੀ ਦੇ ਪ੍ਰੇਮੀ ਸਿੱਖ ਸਾਲਸਰਾਏ ਜੌਹਰੀ ਦੇ ਘਰ ਛਡ ਗਏ ਸਨ। ਨੌਵੇਂ ਪਾਤਸ਼ਾਹ ਜੀ ਦੀ ਗੈਰ ਹਾਜ਼ਰੀ ਵਿੱਚ ਭਾਈ ਦਿਆਲ ਦਾਸ ਦੀ ਸੁਪਰਦਗੀ ਵਿੱਚ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੋਹ ਸੁਦੀ ਸਤਵੀਂ ਦੇ ਦਿਹਾੜੇ ਅਵਤਾਰ ਧਾਰਿਆ ਸੀ।

ਆਸਾਮ ਵਿੱਚ ਰਾਜਾ ਰਾਮ ਸਿੰਘ ਦੀ ਸਫਲ ਮੁਹਿੰਮ ਤੋਂ ਬਾਅਦ ਉੱਥੋਂ ਦੇ ਰਾਜੇ ਨਾਲ ਸੁਲਾਹ ਕਰਕੇ ਗੁਰੂ ਜੀ ਵਾਪਸ ਆਉਂਦੇ ਸਮੇਂ ਸਾਲਸਰਾਏ ਜੌਹਰੀ ਦੇ ਘਰ ਤੋਂ 2-3 ਕਿਲੋਮੀਟਰ ਪਿੱਛੇ ਹੀ ਇਕ ਸੁੱਕੇ ਬਾਗ ਵਿੱਚ ਠਹਿਰੇ ਸਨ। ਉਹ ਬਾਗ ਦੋ ਮੁਸਲਮਾਨ ਭਰਾਵਾਂ ਨਵਾਬ ਰਹੀਮ ਬਖਸ਼ ਤੇ ਕਰੀਮ ਬਖਸ਼ ਦੀ ਮਲਕੀਅਤ ਸੀ। ਗੁਰੂ ਜੀ ਦੇ ਬਾਗ ਵਿੱਚ ਚਰਨ ਪਾਉਣ ਨਾਲ ਉਹ ਸੁੱਕਾ ਬਾਗ ਹਰਾ ਭਰਾ ਹੋ ਗਿਆ। ਉਹ ਕਰਾਮਾਤੀ ਕੌਤਕ ਦੇਖ ਕੇ ਸਾਰੇ ਪਟਨਾ ਸ਼ਹਿਰ ਵਿੱਚ ਲੋਕ ਹੈਰਾਨ ਹੋ ਗਏ। ਗੁਰੂ ਜੀ ਉਸ ਸਮੇਂ ਇਕ ਇਮਲੀ ਦੇ ਦਰਖਤ ਹੇਠ ਬਿਰਾਜੇ ਸਨ। ਉਸ ਸੁੱਕੇ ਬਾਗ ਦੇ ਮਾਲਕ ਨਵਾਬ ਰਹੀਮ ਬਖਸ਼ ਅਤੇ ਕਰੀਮ ਬਖਸ਼ ਬਾਗ ਵਿੱਚ ਆਏ ਅਤੇ ਬਾਗ ਹਰਾ ਭਰਾ ਹੋਇਆ ਦੇਖ ਕੇ ਦੰਗ ਰਹਿ ਗਏ ਅਤੇ ਗੁਰੂ ਜੀ ਦੇ ਚਰਨਾਂ ਤੇ ਢਹਿ ਪਏ। ਗੁਰੂ ਜੀ ਨੇ ਉਹਨਾਂ ਨੂੰ ਤਿੰਨ ਵਾਰ ਪੁੱਛਿਆ ਕਿ ਇਹ ਬਾਗ ਕਿਸਦਾ

ਹੈ ਤਾਂ ਉਹਨਾਂ ਨੇ ਤਿੰਨੋ ਵਾਰ ਬੜੀ ਅਧੀਨਗੀ ਨਾਲ ਕਿਹਾ ਕਿ ਇਹ ਬਾਗ ਤੁਹਾਡਾ ਹੈ। ਗੁਰੂ ਜੀ ਬਹੁਤ ਖੁਸ਼ ਹੋਏ ਅਤੇ ਉਹਨਾਂ ਨੇ ਦੋਹਾਂ ਭਰਾਵਾਂ ਨੂੰ ਬਾਗ ਦੁਆਲੇ ਚਾਰ ਦੀਵਾਰੀ ਕਰਨ ਲਈ ਕਿਹਾ। ਜਦੋਂ ਉਹ ਦੋਵੇਂ ਮੁਸਲਮਾਨ ਭਰਾ ਗੁਰੂ ਜੀ ਦੇ ਚਰਨ ਪਰਸਣ ਆਏ ਸਨ ਤਾਂ ਗੁਰੂ ਜੀ ਉਸ ਸਮੇਂ ਨਿੰਮ ਦੀ ਦਾਤਣ ਕਰ ਰਹੇ ਸਨ, ਉਹਨਾਂ ਦੋਹਾਂ ਵੱਲ ਦੇਖ ਕੇ ਗੁਰੂ ਜੀ ਨੇ ਉਹ ਦਾਤਣ ਨੂੰ ਦੋਫਾੜ ਕਰਕੇ ਜ਼ਮੀਨ ਵਿੱਚ ਗੱਡ ਦਿੱਤਾ। ਕੁੱਝ ਸਮੇਂ ਬਾਅਦ ਨਿੰਮ ਦੇ ਦਰਖਤ ਦਾ ਰੂਪ ਧਾਰ ਗਈ ਸੀ। ਉਸ ਬਾਗ ਵਿੱਚ ਪਹਿਲੀ ਵਾਰ ਬਾਲ ਗੋਬਿੰਦ ਦਾਸ ਜੀ (ਦਸਵੇਂ ਪਾਤਸ਼ਾਹ ਜੀ) ਨੇ ਪਰਵਾਰ ਸਮੇਤ ਆ ਕੇ ਨੌਵੇਂ ਪਾਤਸ਼ਾਹ ਜੀ ਦੇ ਦਰਸ਼ਨ ਕੀਤੇ ਸਨ।

**ਪਿੰਡ ਕੋਟਲੀ ਦਾ ਨਵਾਬ–**

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਬਾਂਗਰ ਦੇਸ਼ (ਵਰਤਮਾਨ ਮਾਲਵਾ ਦਾ ਇਲਾਕਾ) ਨੂੰ ਚਰਨ ਛੋਹ ਬਖਸ਼ਦੇ ਹੋਏ ਰੋਪੜ ਤੋਂ ਪਿੰਡ ਦੁਗਰੀ ਵੱਲੋਂ ਹੋ ਕੇ ਪਿੰਡ ਕੋਟਲੀ ਵਿਖੇ ਆਏ ਸਨ ਅਤੇ ਉੱਥੋਂ ਦੇ ਨਵਾਬ ਨੂੰ ਮਿਲੇ ਸਨ। ਉੱਥੋਂ ਦੇ ਨਵਾਬ ਦੇ ਨਾਮ ਬਾਰੇ ਇਤਿਹਾਸ ਚੁੱਪ ਹੈ। ਪ੍ਰਸਿੱਧ ਇਤਿਹਾਸਕਾਰ ਡਾਕਟਰ ਫੌਜਾ ਸਿੰਘ ਪੁਸਤਕ "ਗੁਰੂ ਤੇਗ ਬਹਾਦਰ ਯਾਤਰਾ ਅਸਥਾਨ, ਪਰੰਪਰਾ ਤੇ ਯਾਦ ਚਿੰਨ" ਦੇ ਪੰਨਾ 29 ਤੇ ਲਿਖਦੇ ਹਨ:-

"ਪਿੰਡ ਦੁਗਰੀ ਦੇ ਨਾਲ ਇਕ ਹੋਰ ਛੋਟਾ ਜਿਹਾ ਪਿੰਡ ਕੋਟਲੀ ਹੈ। ਇੱਥੋਂ ਦੇ ਇਕ ਨਵਾਬ ਨੇ ਗੁਰੂ ਸਾਹਿਬ ਦੀ ਬਹੁਤ ਸੇਵਾ ਕੀਤੀ ਸੀ। ਇਸ ਨਵਾਬ ਨੇ ਗੁਰੂ ਸਾਹਿਬ ਤੋਂ ਆਪਣੇ ਬੱਚਾ ਹੋਣ ਦੀ ਅਸੀਸ ਮੰਗੀ ਸੀ। ਦਸਦੇ ਹਨ ਕਿ ਕੁੱਝ ਚਿਰ ਮਗਰੋਂ ਨਵਾਬ ਦੇ ਘਰ ਬੱਚਾ ਹੋਇਆ ਜਿਸ ਤੋਂ ਖੁਸ਼ ਹੋ ਕੇ ਨਵਾਬ ਨੇ ਗੁਰੂ ਸਾਹਿਬ ਦੇ ਨਾਂ 100 ਵਿਘੇ ਜ਼ਮੀਨ ਲੁਆ ਦਿੱਤੀ। ਪਰ ਇਹ ਜ਼ਮੀਨ ਹੁਣ ਗੁਰਦੁਆਰੇ ਦੇ ਨਾਉਂ ਨਹੀਂ ਹੈ। ਸੋਢੀ ਲੋਕ ਇਸ ਜ਼ਮੀਨ ਨੂੰ ਵੇਚ ਗਏ ਹਨ। ਇਸ ਕਰਕੇ ਗੁਰਦੁਆਰੇ ਦੀ ਹਾਲਤ ਬਹੁਤ ਪਤਲੀ ਹੈ। ਸਿਰਫ਼ ਇਕ ਨਿਹੰਗ ਸਿੰਘ ਹੀ 40 ਸਾਲ ਤੋਂ ਇਸਦੀ ਸੇਵਾ ਕਰ ਰਿਹਾ ਹੈ, ਜਿਸਦੀ ਉਮਰ 75 ਸਾਲ ਦੇ ਲਗਭੱਗ ਹੈ। ਗੁਰਪੁਰਬ ਮਨਾਉਣ ਦੀ ਕੋਈ ਖਾਸ ਰਵਾਇਤ ਨਹੀਂ। ਜਦੋਂ ਮਰਜ਼ੀ ਪਿੰਡ ਦੇ ਲੋਕ ਉਗਰਾਹੀ ਕਰਕੇ ਸਾਲ ਬਾਅਦ ਜਾਂ ਦੋ ਸਾਲ ਬਾਅਦ ਗੁਰਪੁਰਬ ਮਨਾ ਲੈਂਦੇ ਹਨ।"

**ਨਵਾਬ ਸੈਫ਼ ਖਾਨ, ਸੈਫਾਬਾਦ ਵਾਲੇ–**

ਬਹਾਦਰਗੜ੍ਹ ਦਾ ਕਿਲ੍ਹਾ, ਪਟਿਆਲਾ ਤੋਂ ਪਟਿਆਲਾ-ਚੰਡੀਗੜ੍ਹ ਸੜਕ ਤੇ ਅੱਠ ਕੁ ਕਿਲੋਮੀਟਰ ਦੂਰ ਹੈ। ਪੰਜਾਬੀ ਯੂਨੀਵਰਸਿਟੀ ਉੱਥੋਂ ਸਿਰਫ਼ ਇਕ ਕਿਲੋਮੀਟਰ ਦੂਰ ਹੈ। ਬਹਾਦਰਗੜ੍ਹ ਦਾ ਪੁਰਾਣਾ ਨਾਮ ਸੈਫਾਬਾਦ ਸੀ ਜੋ ਨਵਾਬ ਸੈਫ਼ ਖਾਨ ਨੇ ਆਪਣੇ ਨਾਮ ਵਸਾਇਆ ਸੀ। ਨਵਾਬ ਸੈਫ਼ ਖਾਨ, ਤਰਬੀਅਤ ਖਾਨ ਬਖਸ਼ੀ ਸ਼ਾਹਜਹਾਨ ਦਾ ਪੁੱਤਰ ਅਤੇ ਫਿਦਾਈ ਖਾਨ ਦਾ ਭਰਾ ਸੀ ਜੋ ਬਾਦਸ਼ਾਹ ਔਰੰਗਜ਼ੇਬ ਦਾ ਧਰਮ ਭਰਾ ਸੀ। ਨਵਾਬ ਸੈਫ਼ ਖਾਨ ਆਪਣੇ ਜੀਵਨ ਵਿੱਚ ਕਈ ਉੱਚੇ ਅਹੁਦਿਆਂ ਤੇ ਕੰਮ ਕਰ ਚੁੱਕਾ ਸੀ।

"ਮੁਆਸਰਿ ਆਲਮਗੀਰੀ" ਉਹਨਾਂ ਨੂੰ ਬਾਦਸ਼ਾਹ ਨੇ 1659 ਈਸਵੀ ਵਿੱਚ ਆਗਰੇ ਦਾ ਸੂਬੇਦਾਰ ਨਿਯੁਕਤ ਕੀਤਾ ਸੀ। ਫਿਰ 1666 ਈਸਵੀ ਅਤੇ 1671 ਈਸਵੀ ਵਿੱਚ ਕਸ਼ਮੀਰ ਸੂਬੇ ਦਾ ਪ੍ਰਬੰਧਕ ਬਣਾਇਆ ਸੀ, ਜਦੋਂ ਔਰੰਗਜ਼ੇਬ ਨੇ ਹਿੰਦੋਸਤਾਨ ਅਰਥਾਤ ਦਾਰ-ਉਲ-ਹਰਬ (ਕਾਫਰਾਂ ਦੇ ਦੇਸ਼) ਨੂੰ ਦਾਰ-ਉਲ-ਇਸਲਾਮ (ਮੁਸਲਮਾਨਾਂ ਦੇ ਦੇਸ਼) ਵਿੱਚ ਤਬਦੀਲ ਕਰਨ ਦੀ ਚੇਸ਼ਟਾ ਕੀਤੀ ਅਤੇ ਉਹਨਾਂ ਨੂੰ ਕਸ਼ਮੀਰ ਦੇ ਪ੍ਰਬੰਧਕਾਂ ਵਜੋਂ ਹਟਾ ਕੇ ਇਫਤੀਰ ਖਾਨ ਸੂਬੇਦਾਰ ਬਣਾਇਆ ਸੀ ਤਾਂ ਨਵਾਬ ਸੈਫ਼ ਖਾਨ ਉੱਥੋਂ ਤਬਦੀਲ ਹੋ ਕੇ ਪੰਜਾਬ ਵੱਲ ਆ ਗਏ।

ਨਵਾਬ ਸੈਫ ਖਾਨ ਸੂਫੀ ਮੱਤ ਦੇ ਵਿਚਾਰਾਂ ਵਾਲਾ ਸੀ। ਉਹਨਾਂ ਨੇ ਆਪਣੀ ਰਿਹਾਇਸ਼ ਲਈ ਸੈਫਾਬਾਦ ਰਹਿਣਾ ਸ਼ੁਰੂ ਕਰ ਦਿੱਤਾ ਸੀ। ਸੁਲਹ ਕੁਲ ਨੀਤੀ ਦੇ ਵਿਚਾਰਾਂ ਵਾਲੇ ਹੋਣ ਕਾਰਨ ਉਹ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਦੈਵੀ ਸ਼ਖਸੀਅਤ ਵਿੱਚ ਅਪਾਰ ਸ਼ਰਧਾ ਰੱਖਦਾ ਸੀ। ਰਵਾਇਤ ਹੈ ਕਿ ਗੁਰੂ ਜੀ ਆਪ ਵੀ ਉਹਨਾਂ ਕੋਲ ਤਿੰਨ ਵਾਰ ਆਏ ਸਨ– 1664 ਈਸਵੀ ਵਿੱਚ, 1670 ਈਸਵੀ ਵਿੱਚ ਅਤੇ 1675 ਈਸਵੀ ਵਿੱਚ। ਇਹ ਵੀ ਰਵਾਇਤ ਹੈ ਕਿ ਜਦੋਂ ਵੀ ਨਵਾਬ ਸੈਫ ਖਾਨ, ਗੁਰੂ ਜੀ ਨੂੰ ਦਰਸ਼ਨ ਦੇਣ ਲਈ ਬੇਨਤੀ ਕਰਦੇ ਤਾਂ ਗੁਰੂ ਜੀ ਉਸਦੀ ਬੇਨਤੀ ਨੂੰ ਮੰਨ ਕੇ ਸੈਫਾਬਾਦ ਆਇਆ ਕਰਦੇ ਸਨ।

ਪਹਿਲੀ ਵਾਰ ਜਦੋਂ ਗੁਰੂ ਜੀ ਉੱਥੇ ਗਏ ਤਾਂ ਉਹ ਬਾਹਰਲੇ ਗੁਰਦੁਆਰਾ ਸਾਹਿਬ ਵਾਲੀ ਥਾਂ ਤੇ ਠਹਿਰੇ ਸਨ ਜਿਸਦਾ ਅਜਕਲ ਪ੍ਰਬੰਧ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਲ ਹੈ। ਉਸ ਸਮੇਂ ਉੱਥੇ ਇਕ ਬਾਗ ਸੀ ਜਿਸਨੂੰ ਪੰਚਬਟੀ ਬਾਗ ਆਖਿਆ ਜਾਂਦਾ ਸੀ। ਨਵਾਬ ਸੈਫਖਾਨ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਸੀ ਕਿ ਉਸ ਦੀਆਂ ਬੇਗਮਾਂ ਗੁਰੂ ਜੀ ਦੇ ਦਰਸ਼ਨ ਕਰਨ ਲਈ ਉਤਾਵਲੀਆਂ ਹਨ ਪਰੰਤੂ ਉਹ ਬਾਹਰ ਨਹੀਂ ਆ ਸਕਦੀਆਂ। ਇਸ ਲਈ ਆਪ ਜੀ ਕਿਲ੍ਹੇ ਅੰਦਰ ਚਲੋ ਅਤੇ ਉਹਨਾਂ ਦੀ ਰੀਝ ਪੂਰੀ ਕਰੋ। ਨਵਾਬ ਨੇ ਕਿਲ੍ਹੇ ਅੰਦਰ ਗੁਰੂ ਜੀ ਦੇ ਠਹਿਰਨ ਲਈ ਮਸੀਤ ਦੇ ਨੇੜੇ ਨਵਾਂ ਮਕਾਨ ਤਿਆਰ ਕਰਵਾਇਆ ਸੀ। ਬਾਅਦ ਵਿੱਚ ਉੱਥੇ ਗੁਰਦੁਆਰਾ ਸਾਹਿਬ ਦੀ ਉਸਾਰੀ ਕੀਤੀ ਗਈ, ਅਜਕਲ ਉਸ ਗੁਰਦੁਆਰੇ ਦਾ ਪ੍ਰਬੰਧ

ਪੰਜਾਬ ਪੁਲੀਸ ਕੋਲ ਹੈ ਕਿਉਂਕਿ ਅੰਦਰ ਪੁਲੀਸ ਥਾਣਾ ਮੌਜੂਦ ਹੈ। ਗੁਰੂ ਜੀ ਨੇ ਨਵਾਬ ਦੀਆਂ ਬੇਗਮਾਂ ਨੂੰ ਦਰਸ਼ਨ ਦੇ ਕੇ ਉਹਨਾਂ ਦੀ ਰੀਝ ਪੂਰੀ ਕੀਤੀ ਸੀ।

1675 ਈਸਵੀ ਵਿੱਚ ਜਦੋਂ ਗੁਰੂ ਜੀ ਹਿੰਦੂ ਧਰਮ ਦੀ ਰੱਖਿਆ ਲਈ ਦਿੱਲੀ ਵੱਲ ਸ਼ਹਾਦਤ ਦੇਣ ਲਈ ਗਏ ਸਨ ਤਾਂ ਉਹਨਾਂ ਨੇ ਨਵਾਬ ਸੈਫ ਖਾਨ ਕੋਲ ਚੌਮਾਸੇ (ਬਰਸਾਤ) ਦੇ ਦਿਨ ਬਤੀਤ ਕੀਤੇ ਸਨ ਅਤੇ ਇਲਾਕੇ ਵਿੱਚ ਕੁੱਝ ਸਮਾਂ ਰਹਿ ਕੇ ਧਰਮ ਪ੍ਰਚਾਰ ਕੀਤਾ ਸੀ। ਨਵਾਬ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਸੀ ਕਿ ਆਪ ਜੀ ਦਿੱਲੀ ਸ਼ਹਾਦਤ ਦੇਣ ਲਈ ਨਾ ਜਾਵੋ, ਉਸ ਕੋਲ ਸੈਫਾਬਾਦ ਹੀ ਰਹੋ। ਬਾਦਸ਼ਾਹ ਔਰੰਗਜ਼ੇਬ, ਉਹਨਾਂ ਦਾ ਕੁੱਝ ਨਹੀਂ ਵਿਗਾੜ ਸਕਦਾ। ਪਰੰਤੂ ਗੁਰੂ ਜੀ ਨੇ ਕਿਹਾ ਸੀ ਕਿ ਉਹ ਬਾਦਸ਼ਾਹ ਦੇ ਹੁਕਮ ਤੇ ਦਿੱਲੀ ਨਹੀਂ ਜਾ ਰਹੇ। ਉਹ ਤਾਂ ਧਰਮ ਖਾਤਰ ਸ਼ਹਾਦਤ ਦੇਣ ਲਈ ਦਿੱਲੀ ਜਾ ਰਹੇ ਹਨ ਕਿਉਂਕਿ ਸੀਸ ਦਿੱਤੇ ਬਗੈਰ ਹਿੰਦੂ ਧਰਮ ਦੀ ਰੱਖਿਆ ਨਹੀਂ ਹੋਣੀ।

"ਫੂਲਕੀਅਨ ਸਟੇਟ ਗਜ਼ਟੀਅਰ" 1904 ਈਸਵੀ ਅਨੁਸਾਰ ਮਹਾਰਾਜਾ ਕਰਮ ਸਿੰਘ ਪਟਿਆਲਾ ਨੇ 1837 ਈਸਵੀ ਸੈਫਾਬਾਦ ਦੀ ਥਾਂ ਇਕ ਹੋਰ ਮਜ਼ਬੂਤ ਕਿਲ੍ਹੇ ਦੀ ਉਸਾਰੀ ਕਰਵਾਈ ਅਤੇ ਗੁਰੂ ਤੇਗ ਬਹਾਦਰ ਜੀ ਦੇ ਨਾਮ ਕਿਲ੍ਹੇ ਦਾ ਨਾਮ ਬਹਾਦਰਗੜ੍ਹ ਰੱਖ ਦਿੱਤਾ ਸੀ ਅਤੇ ਕਿਲ੍ਹੇ ਤੋਂ ਬਾਹਰ ਅਤੇ ਕਿਲ੍ਹੇ ਦੇ ਅੰਦਰ ਜਿੱਥੇ ਗੁਰੂ ਜੀ ਨੇ ਚਰਨ ਪਾਏ ਸਨ, ਉਹਨਾਂ ਜਗ੍ਹਾਂ ਤੇ ਮਹਾਰਾਜਾ ਕਰਮ ਸਿੰਘ ਨੇ ਗੁਰਦੁਆਰਿਆਂ ਦੀ ਤਾਮੀਰ ਕਰਵਾਈ ਸੀ।

**ਗੜ੍ਹੀ ਨਜ਼ੀਰ ਵਾਲੇ ਭੀਖਨ ਖਾਂ ਪਠਾਣ–**

ਪੁਰਾਣਿਆਂ ਸਮਿਆਂ ਵਿੱਚ ਗੜ੍ਹੀ ਨਜ਼ੀਰ, ਸਮਾਣੇ ਕਸਬੇ ਦਾ ਹੀ ਇਕ ਭਾਗ ਸੀ। ਭਾਈ ਸਾਹਿਬ ਕੈਥਲ ਵਾਲਿਆਂ ਦੇ ਸਮੇਂ ਇਹ ਕੈਥਲ ਰਿਆਸਤ ਵਿੱਚ ਸੀ। ਉੱਥੋਂ ਦਾ ਮਾਲਕ, ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਭੀਖਨ ਖਾਂ ਪਠਾਣ ਜੋ ਮਰੜ ਗੋਤ ਦਾ ਪਠਾਣ ਸੀ, ਆਪਣੇ ਪਰਵਾਰ ਸਮੇਤ ਗੜ੍ਹੀ ਵਿੱਚ ਰਹਿੰਦਾ ਸੀ। ਉਹ ਸੂਫੀ ਮਤ ਦਾ ਧਾਰਨੀ ਹੋਣ ਕਰਕੇ ਗੁਰੂ ਜੀ ਪ੍ਰਤੀ ਅਥਾਹ ਸ਼ਰਧਾ ਰੱਖਦਾ ਸੀ। ਜਦੋਂ ਉਹਨਾਂ ਨੂੰ ਪਤਾ ਲੱਗਾ ਕਿ ਨੌਵੇਂ ਗੁਰੂ ਜੀ ਸਮਾਣੇ ਆਏ ਹੋਏ ਹਨ ਤਾਂ ਉਹ ਗੁਰੂ ਜੀ ਦੇ ਦਰਸ਼ਨ ਕਰਨ ਸਮਾਣੇ ਆਇਆ ਤਾਂ ਗੁਰੂ ਜੀ ਨੂੰ ਆਪਣੇ ਨਾਲ ਗੜ੍ਹੀ ਨਜ਼ੀਰ ਲੈ ਗਿਆ ਸੀ। ਉਸਨੇ ਆਪਣੇ ਜਨਾਨਖਾਨੇ ਜਿੱਥੇ ਉਸ ਦੀਆਂ ਬੇਗਮਾਂ ਅਤੇ ਹੋਰ ਪਰਵਾਰ ਰਹਿ ਰਿਹਾ ਸੀ, ਗੁਰੂ ਜੀ ਦਾ ਡੇਰਾ ਲਗਵਾਇਆ। ਨਵਾਬ ਦੀ ਬੇਟੀ ਜੋ ਪਟਨੇ ਵਿਆਹੀ ਹੋਈ ਸੀ, ਗੁਰੂ ਜੀ ਅਤੇ ਸਿੱਖਾਂ ਨੂੰ ਪੱਖੀ ਝੱਲਣ ਦੀ ਸੇਵਾ ਕਰਦੀ ਰਹੀ ਸੀ। ਉਸ ਪਰਵਾਰ ਨੂੰ ਗੁਰੂ ਜੀ ਨੇ ਕੇਸ ਹਰੇ ਕਰਨ ਵਾਲਾ ਕੰਘਾ ਖੁਸ਼ ਹੋ ਕੇ ਦਿੱਤਾ ਸੀ ਜੋ ਮਹਾਰਾਜਾ ਯਾਦਵਿੰਦਰ ਸਿੰਘ ਦੇ ਸਮੇਂ ਤਕ ਉਸ ਖਾਨਦਾਨ ਕੋਲ ਸੁਰਖਿਅਤ ਰਿਹਾ ਸੀ। 1947 ਈਸਵੀ ਦੇ ਦੇਸ਼ ਬਟਵਾਰੇ ਸਮੇਂ ਉਹ ਪਰਵਾਰ ਪਾਕਿਸਤਾਨ ਜਾਣ ਸਮੇਂ ਉਹ ਇਤਿਹਾਸਕ ਕੰਘਾ ਮਹਾਰਾਜਾ ਯਾਦਵਿੰਦਰ ਸਿੰਘ ਨੂੰ ਦੇ ਗਿਆ ਸੀ।

**ਨਵਾਬ ਸ਼ਾਇਸਤਾ ਖਾਂ–**

ਨਵਾਬ ਸ਼ਾਇਸਤਾ ਖਾਂ ਵੀ ਨੌਵੇਂ ਪਾਤਸ਼ਾਹ ਜੀ ਦੇ ਮੁਸਲਮਾਨ ਸਿੱਖ ਸੇਵਕਾਂ ਵਿੱਚ ਸ਼ਾਮਲ ਸਨ ਜੋ ਸੂਫੀ ਵਿਚਾਰਾਂ ਦੇ ਧਾਰਨੀ ਸਨ ਅਤੇ ਗੁਰੂ ਜੀ ਪ੍ਰਤੀ ਅਥਾਹ ਸ਼ਰਧਾ ਰੱਖਦੇ ਸਨ। ਪ੍ਰੋਫੈਸਰ ਪਿਆਰਾ ਸਿੰਘ ਪਦਮ 'ਪਰਖ' ਛਿਮਾਹੀ ਰਿਸਾਲੇ ਦੇ ਗੁਰੂ ਤੇਗ ਬਹਾਦਰ ਅੰਕ (ਪ੍ਰਕਾਸ਼ਕ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ 1975 ਈਸਵੀ) ਦੇ ਸਫਾ 155 ਤੇ ਇਸ ਪ੍ਰਕਾਰ ਨਵਾਬ ਬਾਰੇ ਲਿਖਦੇ ਹਨ:-

"ਨਵਾਬ ਸ਼ਾਇਸਤਾ ਖਾਂ, ਅਮੀਰ ਉਲ ਉਮਰਾ, ਸ਼ਾਹਜਹਾਂ ਦੇ ਵਜ਼ੀਰ ਆਸਫ ਖਾਂ ਦਾ ਪੁੱਤਰ ਸੀ। ਰਿਸ਼ਤੇਦਾਰੀ ਵਿੱਚੋਂ ਬੇਗਮ ਨੂਰਜਹਾਂ ਦਾ ਭਤੀਜਾ, ਬੇਗਮ ਤਾਜਮਹਲ ਦਾ ਭਾਈ ਤੇ ਔਰੰਗਜ਼ੇਬ ਦਾ ਮਾਮਾ ਲੱਗਦਾ ਸੀ। 1648 ਈਸਵੀ ਵਿੱਚ ਬਿਹਾਰ ਦਾ, 1652 ਈਸਵੀ ਵਿੱਚ ਗੁਜਰਾਤ ਦਾ ਹਾਕਮ ਨੀਅਤ ਹੋਇਆ। 1659 ਵਿੱਚ ਦੱਖਣ ਦਾ ਸੂਬੇਦਾਰ ਤੇ 1664 ਵਿੱਚ ਢਾਕੇ ਦਾ ਸੂਬੇਦਾਰ ਬਣਾਇਆ ਗਿਆ, ਉਮਰ ਭਰ ਇਹ ਢਾਕੇ ਹੀ ਰਿਹਾ। ਔਰੰਗਜ਼ੇਬ ਇਸ ਤੇ ਬਹੁਤਾ ਖੁਸ਼ ਨਹੀਂ ਸੀ ਪਰ ਕੱਢ ਵੀ ਨਹੀਂ ਸੀ ਸਕਦਾ। ਇਸਦਾ ਵਰਤਾਉ ਗੈਰ-ਮੁਸਲਮਾਨਾਂ ਨਾਲ ਬੜਾ ਪ੍ਰੇਮ ਭਰਿਆ ਰਿਹਾ। ਬਾਦਸ਼ਾਹ ਦੀ ਨੀਤੀ ਕਟੜ ਤੇ ਹਿੰਦੂ ਵਿਰੋਧੀ ਸੀ, ਉਸਨੇ ਹਿੰਦੂ ਅਮਲਾ ਕੱਢ ਦੇਣ ਲਈ ਹੁਕਮ ਜਾਰੀ ਕੀਤੇ ਪਰ ਸਾਇਸ਼ਤਾ ਖਾਂ ਨੇ ਹਿੰਦੂ ਮੁਲਾਜਮਾਂ ਨੂੰ ਨਾ ਕੱਢਿਆ। ਰਾਜਾ ਰਾਮ ਸਿੰਘ ਨੂੰ ਇਹ ਬੜੇ ਸਨੇਹ ਨਾਲ ਮਿਲਿਆ ਕਿਉਂਕਿ ਇਸਦੇ ਪਿਤਾ ਰਾਜਾ ਜੈ ਸਿੰਘ ਨਾਲ ਇਸਦਾ ਗੂੜਾ ਦੋਸਤਾਨਾ ਰਿਹਾ ਸੀ। ਗੁਰੂ ਤੇਗ ਬਹਾਦਰ ਜੀ ਦੇ ਪਵਿੱਤਰ ਦਰਸ਼ਨਾਂ ਤੋਂ ਉਹ ਬਹੁਤ ਪ੍ਰਭਾਵਿਤ ਹੋਇਆ ਜਦੋਂ ਕਿ ਉਹ ਢਾਕੇ ਆਏ ਸਨ ਤੇ ਉਨ੍ਹਾਂ ਕਿਹਾ ਸੀ ਕਿ 'ਢਾਕਾ ਸਿੱਖੀ ਦਾ ਕੋਠਾ ਹੈ।'

ਨਵਾਬ ਦਾ ਅਹਿਲਕਾਰ ਭਗਵਾਨ ਦਾਸ ਨਾਨਕ ਪੰਥੀ ਸੀ। ਇਸਨੇ ਕਾਫੀ ਜਾਇਦਾਦ ਨਾਨਕ ਪੰਥੀ ਅਖਾੜੇ ਦੇ ਨਾਂ ਲਾਈ ਹੋਈ ਸੀ। ਅਜਕਲ ਸਾਰੀ ਦੀ ਸਾਰੀ ਢਾਕਾ ਯੂਨੀਵਰਸਿਟੀ ਤੇ ਹਸਪਤਾਲ ਵਾਲੀ ਥਾਂ ਉਹੋ ਹੀ ਹੈ ਜੋ ਕਿਸੇ ਸਮੇਂ ਨਾਨਕ ਪੰਥੀ ਅਖਾੜੇ ਪਾਸ ਸੀ। ਨਵਾਬ ਸ਼ਾਇਸਤਾ ਖਾਂ ਦਾ ਦੇਹਾਂਤ 93 ਵਰ੍ਹੇ ਦੀ ਉਮਰ ਵਿੱਚ 31 ਮਈ 1694 ਈਸਵੀ ਨੂੰ ਹੋਇਆ।"

ਇਸ ਪ੍ਰਕਾਰ ਹੋਰ ਵੀ ਗੁਰੂ ਜੀ ਦੇ ਮੁਸਲਮਾਨ ਸ਼ਰਧਾਲੂਆਂ ਦੇ ਨਾਮ ਇਤਿਹਾਸਕ ਗਰੰਥਾਂ ਦਾ ਅਧਿਐਨ ਕਰਕੇ ਲੱਭੇ ਜਾ

ਸਕਦੇ ਹਨ, ਲੋੜ ਹੈ ਕਿ ਉਹਨਾਂ ਦੀ ਖੋਜ ਕੀਤੀ ਜਾਵੇ।


**ਸਹਾਇਕ ਪੁਸਤਕ ਸੂਚੀ**

1. ਭਾਈ ਕਾਹਨ ਸਿੰਘ ਨਾਭਾ: ਗੁਰ ਸ਼ਬਦ ਰਤਨਾਕਰ ਮਹਾਨ ਕੋਸ਼।
2. ਡਾਕਟਰ ਫੌਜਾ ਸਿੰਘ: ਗੁਰੂ ਤੇਗ ਬਹਾਦਰ ਯਾਤਰਾ ਅਸਥਾਨ, ਪਰੰਪਰਾ ਤੇ ਯਾਦ ਚਿੰਨ, ਪ੍ਰਕਾਸ਼ਕ ਪੰਜਾਬੀ ਯੂਨੀਵਰਸਿਟੀ, ਪਟਿਆਲਾ, 1976 ਈਸਵੀ।
3. ਪਰਖ "ਛਿਮਾਹੀ ਰਿਸਾਲਾ", ਗੁਰੂ ਤੇਗ ਬਹਾਦਰ ਅੰਕ, ਸੰਪਾਦਕ ਡਾ. ਐਸ.ਐਸ. ਕੋਹਲੀ, ਜਿਲਦ ਪਹਿਲੀ 1975 ਈਸਵੀ ਪ੍ਰਕਾਸ਼ਕ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।
4. ਡਾ. ਤਰਲੋਚਨ ਸਿੰਘ: ਗੁਰੂ ਤੇਗ ਬਹਾਦਰ ਪਰੋਫਿਟ ਐਂਡ ਮਾਰਟੀਅਰ, (ਅੰਗਰੇਜ਼ੀ) ਪ੍ਰਕਾਸ਼ਕ ਦਿੱਲੀ ਗੁਰਦੁਆਰਾ ਮੈਨੇਜਮੈਂਟ ਕਮੇਟੀ, ਦਿੱਲੀ 1967 ਈ:।
5. ਭਾਈ ਵੀਰ ਸਿੰਘ ਜੀ (ਸੰਪਾਦਕ), ਗੁਰ ਪ੍ਰਤਾਪ ਸੂਰਜ ਗਰੰਥ ਰਚਿਤ ਮਹਾਂਕਵੀ ਭਾਈ ਸੰਤੋਖ ਸਿੰਘ, ਪ੍ਰਕਾਸ਼ਕ ਭਾਸ਼ਾ ਵਿਭਾਗ ਪੰਜਾਬ ਪਟਿਆਲਾ।



ਪਿੰਡ-ਜੀਆ ਨੱਥਾ, ਡਾਕਖਾਨਾ-ਖੁੱਡਾ-144305
ਤਹਿਸੀਲ-ਦਸੂਹਾ, ਜਿਲਾ-ਹੁਸ਼ਿਆਰਪੁਰ (PB.)
ਸੰਪਰਕ: 94177-69103


---

# ਤੇ.ਗ ਬਹਾਦਰ ਹਿੰਦ ਦੀ ਚਾਦਰ




-ਕਰਨੈਲ ਸਿੰਘ ਅਸਪਾਲ


**ਚੁਮਿਸਰਾ:-**

ਗ਼ੈਰਤ ਮਰ ਚੁੱਕੀ ਜਦੋਂ ਸੀ ਹਿੰਦੂਆਂ ਚੋਂ, ਅਬਦਾਲੀ ਜਿਹੇ ਆ ਹਿੰਦ ਨੂੰ ਲੁੱਟ ਜਾਂਦੇ।
ਡੋਲ਼ੇ ਖੋਹ ਕੇ ਘਰੀਂ ਨਾ ਕੱਖ ਛੱਡਦੇ, ਉਹ ਥੋੜੇ ਜਿਹੇ ਕਈਆਂ ਨੂੰ ਸੀ ਕੁੱਟ ਜਾਂਦੇ।
ਆਉਂਦੇ ਬਾਜਾਂ ਦੇ ਵਾਂਗਰਾਂ ਉਹ ਭੈੜੇ, ਸੋਨ ਚਿੜੀ ਦੇ ਤਾਂਈ ਭਰੁੱਟ ਜਾਂਦੇ।
ਤੇਗ ਬਹਾਦਰ ਜੇ ਦਿੱਲੀ ਨਾ ਸੀਸ ਦਿੰਦੇ, ਜੰਞੂ ਤਿਲਕ ਤੇ ਬੋਦੀਆਂ ਪੁੱਟ ਜਾਂਦੇ।

**ਗੀਤ:-**

ਤੇ.ਗ ਬਹਾਦਰ ਹਿੰਦ ਦੀ ਚਾਦਰ ਸਿੱਖੀ ਮਹਿਲ ਬਣਾਇਆ ਸੀ।
ਦੇ ਸ਼ਹਾਦਤ ਨੌਵੇਂ ਨਾਨਕ ਜੰਞੂ ਤਿਲਕ ਬਚਾਇਆ ਸੀ।
ਆਪ ਤਿਆਗੀ ਮੁੱਢ ਤੋਂ ਹੈ ਸਨ, ਮੋਹ ਮਾਇਆ ਤੋਂ ਦੂਰ ਰਹੇ।
ਪਿੰਡ ਨਾਨਕੇ ਵਿੱਚ ਬਕਾਲੇ, ਬੰਦਗੀ ਵਿੱਚ ਭਰਪੂਰ ਰਹੇ।
ਡੁਬਦਾ ਜਹਾਜ ਲੁਬਾਣੇ ਵਾਲਾ ਗੁਰਾਂ ਨੇ ਬੰਨੇ ਲਾਇਆ ਸੀ।
ਦੇ ਸ਼ਹਾਦਤ ਨੌਵੇਂ ਨਾਨਕ ਜੰਞੂ ਤਿਲਕ ਬਚਾਇਆ ਸੀ।

ਮੱਖਣ ਲੁਬਾਣਾ ਸੁੱਖ ਤਾਰਨੇ ਪਹੁੰਚਿਆ ਜਦੋਂ ਬਕਾਲੇ ਸੀ।
ਇੱਥੇ ਬਾਈ ਗੁਰੂ ਵੇਖਦੈ ਲੰਮੇ ਚੋਲਿਆਂ ਵਾਲੇ ਸੀ।
ਪੰਜ-ਪੰਜ ਮੋਹਰਾਂ ਟੇਕਦਾ ਜਾਏ, ਗੁਰੂ ਪਰਖਣਾ ਚਾਹਿਆ ਸੀ।
ਦੇ ਸ਼ਹਾਦਤ ਨੌਵੇਂ ਨਾਨਕ ਜੰਞੂ ਤਿਲਕ ਬਚਾਇਆ ਸੀ।

ਸੱਚੇ ਗੁਰਾਂ ਨੇ ਮੁੱਖੋਂ ਭਾਖਿਆ ਸਿੱਖ ਦੇ ਕੱਢੇ ਭੁਲੇਖੇ ਜੀ।
ਸੁੱਖੀਆਂ ਪੰਜ ਸੌ ਮੋਹਰਾਂ ਸਿੱਖਾ, ਪੰਜ ਪਿਆ ਕਿਉਂ ਟੇਕੇ ਜੀ ?
ਕਿਹਾ ਸਿੱਖ ਨੇ ਗੁਰੂ ਲਾਧੋ ਜੀ ਉਚਾ ਹੋਕਾ ਲਾਇਆ ਸੀ।
ਦੇ ਸ਼ਹਾਦਤ ਨੌਵੇਂ ਨਾਨਕ ਜੰਞੂ ਤਿਲਕ ਬਚਾਇਆ ਸੀ।

ਔਰੰਗੇ ਨੇ ਜ਼ੁਲਮ ਸੀ ਢਾਏ, ਪੰਡਿਤ ਬਹੁਤ ਸਤਾਏ ਸਨ।
ਜਦ ਨਾ ਚੱਲਿਆ ਕੋਈ ਵੀ ਚਾਰਾ, ਪਾਸ ਗੁਰਾਂ ਦੇ ਆਏ ਸਨ।
ਪੰਡਿਤ ਇਹ ਕਸ਼ਮੀਰੀ ਦੁਖੀਏ, ਦੁੱਖੜਾ ਆਨ ਸੁਣਾਇਆ ਸੀ।
ਦੇ ਸ਼ਹਾਦਤ ਨੌਵੇਂ ਨਾਨਕ ਜੰਞੂ ਤਿਲਕ ਬਚਾਇਆ ਸੀ।

ਗੋਬਿੰਦ ਰਾਏ ਨੌਂ ਬਰਸ ਦੇ, ਪਿਤਾ ਨੂੰ ਇੰਜ ਫੁਰਮਾਉਣ ਲੱਗੇ।
ਦਿਉ ਅਹੁਤੀ ਇਹਨਾਂ ਖਾਤਿਰ, ਦਿੱਲੀ ਵੱਲ ਘਲਾਉਣ ਲੱਗੇ।
ਸਤਿਗੁਰਾਂ ਤਾਈਂ ਹਾਕਮ ਨੇ ਤਦ, ਬੰਦੀ ਖਾਨੇ ਪਾਇਆ ਸੀ।
ਦੇ ਸ਼ਹਾਦਤ ਨੌਵੇਂ ਨਾਨਕ ਜੰਞੂ ਤਿਲਕ ਬਚਾਇਆ ਸੀ।

ਚੌਂਕ ਚਾਂਦਨੀ ਦਿੱਲੀ ਅੰਦਰ, ਭੇਟਾ ਸੀਸ ਚੜ੍ਹਾ ਦਿੱਤਾ।
ਇਹ ਇਤਿਹਾਸ ਰਚਾ ਕੇ ਸਤਿਗੁਰ, ਡੋਲਿਆ ਧਰਮ ਬਚਾ ਦਿੱਤਾ।
ਭਾਈ ਜੈਤੇ ਨੇ ਸੀਸ ਗੁਰਾਂ ਦਾ, ਪੁਰੀ ਅਨੰਦ ਪਹੁੰਚਾਇਆ ਸੀ।
ਦੇ ਸ਼ਹਾਦਤ ਨੌਵੇਂ ਨਾਨਕ ਜੰਞੂ ਤਿਲਕ ਬਚਾਇਆ ਸੀ।

ਸ਼ਬਦ ਅਗਿਆਨ ਅੰਧੇਰ ਮਿਟਾਏ, ਬਾਣੀ ਗੁਰਾਂ ਰਚਾ ਦਿੱਤੀ।
ਇੱਕ ਸੌ ਪੰਦਰਾਂ ਸ਼ਬਦ ਰਚਾ ਕੇ, ਗਿਆਨ ਦੀ ਜੋਤ ਜਗਾ ਦਿੱਤੀ।
ਇਹ ਸਿੱਖੀ ਇਤਿਹਾਸ ਹੈ ਵੱਡਾ, ਇਹਦਾ ਅੰਤ ਨਾ ਆਇਆ ਸੀ।
ਦੇ ਸ਼ਹਾਦਤ ਨੌਵੇਂ ਨਾਨਕ ਜੰਞੂ ਤਿਲਕ ਬਚਾਇਆ ਸੀ।


ਸੰਪਰਕ: 9416727810



# ਹਿੰਦ ਦੀ ਚਾਦਰ
# ਗੁਰੂ ਤੇਗ਼ ਬਹਾਦਰ ਜੀ

*—ਭੁਪਿੰਦਰ ਉਸਤਾਦ*

ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦਰਬਾਰ ਸਾਹਿਬ ਬੈਠੇ ਆਸਾ ਦੀ ਵਾਰ ਦਾ ਕੀਰਤਨ ਸੁਣ ਰਹੇ ਸਨ, ਜਦੋਂ ਇਕ ਸਿੰਘ ਨੇ ਆ ਕੇ ਇਹ ਖ਼ਬਰ ਦਿੱਤੀ ਕਿ "ਮਹਾਰਾਜ, ਮਾਤਾ ਨਾਨਕੀ ਜੀ ਨੇ ਇਕ ਪੁੱਤਰ ਨੂੰ ਜਨਮ ਦਿੱਤਾ ਹੈ"। ਇਹ ਖ਼ਬਰ ਸੁਣ ਕੇ ਸਾਰੀ ਸੰਗਤ ਨਿਹਾਲ ਹੋ ਗਈ। ਇਹ ਪਹਿਲੀ ਅਪਰੈਲ ਦੇ ਤੜਕੇ ਦਾ ਪਹਿਰ ਸੀ, ਜਦੋਂ ਤਿਆਗ ਮੱਲ ਜੀ ਦਾ ਪ੍ਰਕਾਸ਼ ਹੋਇਆ। ਤਿਆਗ ਮੱਲ ਜੀ, ਮਾਤਾ ਨਾਨਕੀ ਅਤੇ ਗੁਰੂ ਹਰਗੋਬਿੰਦ ਜੀ ਦੀ ਪੰਜਵੀਂ ਸੰਤਾਨ ਸਨ।

ਕੀਰਤਨ ਦੀ ਸਮਾਪਤੀ ਤੋਂ ਬਾਅਤ ਗੁਰੂ ਹਰਗੋਬਿੰਦ ਸਾਹਿਬ ਜੀ, ਸੰਗਤਾਂ ਸਮੇਤ "ਗੁਰੂ ਕੇ ਮਹੱਲ" ਗਏ ਤੇ ਜਾਂਦਿਆਂ ਹੀ ਨਵ-ਜੰਮੇਂ ਬਾਲਕ ਨੂੰ ਨਮਸਕਾਰ ਕੀਤੀ। ਸਾਰੀ ਸੰਗਤ ਹੈਰਾਨ ਹੋਈ ਨੇ ਇਹ ਕੌਤਕ ਦੇਖਿਆ ਕਿ ਪਿਤਾ ਪੁੱਤਰ ਅੱਗੇ ਸਿਰ ਨਿਵਾ ਕੇ ਬੰਦਨਾ ਕਰ ਰਿਹਾ ਹੈ। ਗੁਰ ਬਿਲਾਸ ਪਾਤਸ਼ਾਹੀ ਛੇਵੀਂ ਅਨੁਸਾਰ, ਗੁਰੂ ਜੀ ਦਾ ਇਹ ਨਿਰਾਲਾ ਕਰਮ ਦੇਖ ਕੇ ਭਾਈ ਬਿਧੀ ਚੰਦ ਜੀ ਨੇ ਅਰਜ਼ ਕੀਤੀ, "ਸੱਚੇ ਪਾਤਸ਼ਾਹ, ਇਹ ਬਾਲਕ ਨੂੰ ਨਮਸ਼ਕਾਰ ਕਰਨ ਦਾ ਕੀ ਕਾਰਣ ਹੈ?"

ਮੀਰੀ-ਪੀਰੀ ਦੇ ਮਾਲਕ ਗੁਰੂ ਜੀ ਨੇ ਉੱਤਰ ਦਿੱਤਾ, "ਦੀਨ ਰਛ ਸੰਕਟ ਹਰੇ", ਅਤੇ ਵਾਹਿਗੁਰੂ ਅੱਗੇ ਅਰਦਾਸ ਕੀਤੀ, ਕਿ ਇਹ ਬਾਲਕ ਜ਼ੁਲਮ ਮਿਟਾਉਣ ਦੀ ਢਾਲ ਬਣੇ, ਤੁਸੀਂ ਇਸਨੂੰ ਬੁਰਾਈਆਂ ਦਾ ਟਾਕਰਾ ਕਰਨ ਦੀ ਸ਼ਕਤੀ ਦੇਣੀ। ਪਰਹਿੱਤ ਲਈ ਸਭ ਕੁਝ ਵਾਰ ਦੇਵੇ"। ਤੇ ਫਿਰ ਨਾਮ ਵੀ ਰੱਖ ਦਿੱਤਾ ਤਿਆਗ ਮੱਲ। ਦਿਨ ਚੜ੍ਹਿਆ ਤਾਂ ਸਾਰੀ ਲੋਕਾਈ ਨੂੰ ਪਤਾ ਲੱਗ ਗਿਆ। ਖੁਸ਼ੀ ਵਿੱਚ ਅੰਨ ਵਸਤਰ ਖੁੱਲੇ ਵਰਤਾਏ ਗਏ।

ਪੰਥ ਪ੍ਰਕਾਸ਼ ਵਿੱਚ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਇਹ ਬਾਲਕ ਧਰਤੀ ਦਾ ਭਾਰ ਦੂਰ ਕਰੇਗਾ, ਅਤੇ ਹਿੰਦ ਦੀ ਰੱਖਿਆ ਸੀਸ ਰੂਪੀ ਚਾਦਰ ਵਿਛਾ ਕੇ ਕਰੇਗਾ ਅਤੇ ਸੂਰਜ ਵਾਂਗ ਰੌਸ਼ਨੀ ਦੇ ਕੇ ਘੋਰ ਅਨਿਆਂ ਹਟਾਏਗਾ।

ਮੈਕਾਲਫ ਨੇ ਇਕ ਥਾਂ ਲਿਖਿਆ ਹੈ, ਕਿ ਤਿਆਗ ਮੱਲ ਨੂੰ ਟੇਕ ਬਹਾਦਰ ਕਿਹਾ ਜਾਂਦਾ ਸੀ। ਕਿਉਂਕਿ ਉਨ੍ਹਾਂ ਦਾ ਸੁਭਾਓ ਹੀ ਅਜੇਹਾ ਸੀ। ਉਹ ਹਰ ਗ਼ਰੀਬ ਗੁਰਬੇ ਦੀ ਸਹਾਇਤਾ ਕਰਦੇ ਰਹਿੰਦੇ ਸਨ। ਜਿਨ੍ਹਾਂ ਦਾ ਹੋਰ ਕੋਈ ਨਹੀਂ ਸੀ ਉਨ੍ਹਾਂ ਦੀ ਟੇਕ ਤਿਆਗ ਮੱਲ ਜੀ ਹੁੰਦੇ ਸਨ।

ਗੁਰੂ ਹਰਗੋਬਿੰਦ ਜੀ ਦੇ ਮੁਖਾਰਬਿੰਦ 'ਚੋਂ ਕਈ ਵਾਰ ਸੁਭਾਵਿਕ ਹੀ ਨਿਕਲ ਜਾਂਦਾ, "ਇਹ ਬੱਚਾ ਸੱਚਾ ਸੰਤ, ਧਰਮ ਰੱਖਿਅਕ ਥੰਮ ਹੋਏਗਾ। ਅਜ਼ਰ ਨੂੰ ਜਰਨ ਵਾਲਾ, ਧੀਰਜ ਦਾ ਧੁਰੰਤਰ ਅਤੇ ਵਕਤ ਆਉਣ 'ਤੇ ਆਪਾ ਵੀ ਵਾਰ ਦੇਵੇਗਾ।

"ਅਜ਼ਰ ਜਰਨ ਉਰ ਧੀਰ ਧੁਰੰਤਰ"।

ਤਿਆਗ ਮੱਲ ਜੀ ਨੇ ਜਦੋਂ ਹੋਸ਼ ਸੰਭਾਲੀ ਤਾਂ ਗੁਰੂ ਪਿਤਾ ਨੇ ਉਨ੍ਹਾਂ ਨੂੰ ਅੱਖਰੀ ਵਿਦਿਆ ਦੇਣ ਲਈ ਭਾਈ ਗੁਰਦਾਸ ਜੀ ਕੋਲ "ਰਮਦਾਸ" ਭੇਜ ਦਿੱਤਾ ਤਾਂ ਕਿ ਗਿਆਨ ਦੀ ਮਹੱਤਤਾ ਤੋਂ ਜਾਣੂ ਹੋ ਸਕਣ। ਬਾਬਾ ਬੁੱਢਾ ਜੀ ਦੀ ਉਸ ਸਮੇਂ ਉਮਰ ਕਾਫੀ ਹੋ ਗਈ ਸੀ ਫਿਰ ਵੀ ਉਹ ਆਪਣੇ ਹੱਥੀਂ ਕੰਮ ਕਰਦੇ ਸਨ। ਤਿਆਗ ਮੱਲ ਜੀ ਨੂੰ ਬਾਬਾ ਬੁੱਢਾ ਜੀ ਕੋਲ ਵੀ ਭੇਜਿਆ ਗਿਆ ਤਾਂ ਕਿ ਉਨ੍ਹਾਂ ਨੂੰ ਕਿਰਤ ਦੀ ਮਹੱਤਤਾ ਦਾ ਵੀ ਪਤਾ ਲੱਗ ਸਕੇ।

ਬਾਬਾ ਬੁੱਢਾ ਜੀ ਨੂੰ ਹੱਥੀਂ ਕੰਮ ਕਰਦਿਆਂ ਦੇਖ ਤਿਆਗ ਮੱਲ ਜੀ ਬਹੁਤ ਪ੍ਰਭਵਿਤ ਹੋਏ। ਹੱਥੀਂ ਕਿਰਤ ਕਰਨੀ ਉਨ੍ਹਾਂ ਦੇ ਮਨ ਵਿੱਚ ਵਸ ਗਈ। ਬਾਅਦ ਵਿੱਚ ਉਨ੍ਹਾਂ ਨੇ ਇਹ ਗੱਲ ਆਖੀ, ਕਿ "ਗੁਰੂ ਨਾਨਕ ਦੇ ਘਰ ਦੀ ਵਡਿਆਈ ਹੱਥੀਂ ਕਿਰਤ ਕਮਾਈ ਕਰਨ ਦੀ ਹੈ, ਵਿਹਲੜ ਹੋਣ ਵਿੱਚ ਨਹੀਂ। ਉਨ੍ਹਾਂ ਇਹ ਗੱਲ ਵੀ ਯਾਦ ਕਰਾਈ ਕਿ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਕਰਤਾਰਪੁਰ ਵਿੱਚ ਹੱਥੀਂ ਕਿਰਤ ਕੀਤੀ। ਉਹ ਕਿਰਤ ਕਰਕੇ ਜੋ ਕਮਾਉਂਦੇ ਸਨ, ਉਸਦੇ ਤਿੰਨ ਹਿੱਸੇ ਕਰਦੇ। ਤਿੰਨਾਂ ਵਿੱਚੋਂ ਇਕ ਹਿੱਸਾ ਲੋੜਵੰਦਾਂ ਨੂੰ ਵੰਡ ਦਿੰਦੇ, ਤੇ ਇਕ ਹਿੱਸਾ ਲੰਗਰ ਵਿੱਚ ਪਾਉਂਦੇ, ਬਾਕੀ ਹਿੱਸਾ ਜੋ ਬਚਦਾ ਉਹ ਆਪਣੇ ਪਰਿਵਾਰ ਨੂੰ ਘਰ ਗ੍ਰਹਿਸਥੀ ਦੀਆਂ ਲੋੜਾਂ ਪੂਰੀਆਂ ਕਰਨ ਲਈ ਦੇ ਦਿੰਦੇ। ਕਿਰਤ ਦੀ ਮਹਿਮਾਂ ਦੂਜਿਆਂ ਨੂੰ ਸਮਝਾਉਣ ਲਈ ਤਿਆਗ ਮੱਲ ਜੀ ਆਪ ਹੱਥੀਂ ਕਿਰਤ ਕਰਨ ਲੱਗਦੇ, ਚਾਹੇ ਉਹ ਕਿਤੇ ਵੀ ਹੁੰਦੇ।

ਬਾਬਾ ਬੁੱਢਾ ਜੀ ਤੋਂ ਬਾਅਦ ਤਿਆਗ ਮੱਲ ਜੀ ਨੂੰ ਭਾਈ ਜੇਠਾ ਜੀ ਕੋਲ ਭੇਜਿਆ ਗਿਆ, ਸ਼ਸਤਰ ਵਿੱਦਿਆ ਸਿੱਖਣ ਲਈ। ਭਾਈ ਜੇਠਾ ਜੀ ਸਧੇ ਹੋਏ ਅਤੇ ਨਿਡਰ ਸ਼ਸਤਰ ਗਿਆਤਾ ਸਨ। ਸ਼ਸਤਰ ਸਿਖਲਾਈ ਦੇ ਨਾਲ ਨਾਲ ਤਿਆਗ

ਮੱਲ ਜੀ ਗੁਰਬਾਣੀ ਦਾ ਵੀ ਡੂੰਘਾ ਅਧਿਅਨ ਕਰ ਰਹੇ ਸਨ। ਇਤਿਹਾਸ ਦੱਸਦਾ ਹੈ ਕਿ ਗੁਰੂ ਜੀ ਦੀਆਂ ਬਾਹਾਂ ਲੰਬੀਆਂ ਸਨ, ਅਤੇ ਛਾਤੀ ਚੌੜੀ। ਖੇਡਾਂ ਵਿੱਚ ਉਹ ਛਾਲ ਬਹੁਤ ਲੰਬੀ ਮਾਰਦੇ ਸਨ। ਬਹੁਤ ਵਧੀਆ ਘੋੜਸਵਾਰ ਤਾਂ ਸਨ ਹੀ, ਵਧੀਆ ਘੋੜਿਆਂ ਦੀ ਵੀ ਉਨ੍ਹਾਂ ਨੂੰ ਚੰਗੀ ਪਛਾਣ ਸੀ।

ਨਵੰਬਰ 1627 ਵਿੱਚ ਜਹਾਂਗੀਰ ਦੀ ਮੌਤ ਤੋਂ ਪਿੱਛੋਂ ਉਸਦੇ ਪੁੱਤਰਾਂ, ਸਾਲਿਆਂ, ਤੇ ਹੋਰ ਨਜ਼ਦੀਕੀ ਲਾਲਚੀਆਂ ਵਿੱਚ ਸਿੰਘਾਸਣ 'ਤੇ ਕਬਜਾ ਕਰਨ ਲਈ ਕਤਲੋ ਗਾਰਦ ਸ਼ੁਰੂ ਹੋ ਗਈ। ਖੁਰਮ ਉਦੋਂ ਦੱਖਣ ਵਿੱਚ ਸੀ। ਖੁਰਮ ਦਾ ਸਹੁਰਾ ਆਸਿਫ ਖਾਨ ਜਹਾਂਗੀਰ ਦੇ ਨਾਲ ਸੀ। ਜਹਾਂਗੀਰ ਦੇ ਮਰਦਿਆਂ ਹੀ ਆਸਿਫ ਖਾਨ ਨੇ ਆਪਣੇ ਇਕ ਵਿਸਵਾਸ਼ ਪਾਤਰ ਨੌਕਰ ਨੂੰ ਆਪਣੀ ਅੰਗੂਠੀ ਦੇ ਕੇ ਜੁਨੇਰ ਖੁਰਮ ਨੂੰ ਸੱਦਣ ਲਈ ਭੇਜ ਦਿੱਤਾ। ਜਦੋਂ ਤੱਕ ਖੁਰਮ ਆਗਰੇ ਪਹੁੰਚਿਆ, ਸ਼ਹਰਯਾਰ ਨੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਸੀ। ਉਸਨੇ ਪੈਸੇ ਦੇ ਜੋਰ ਫੌਜ਼ ਨੂੰ ਆਪਣੇ ਨਾਲ ਗੰਢਣ ਦੀ ਵੀ ਕੋਸ਼ਿਸ਼ ਕੀਤੀ।

ਖੁਰਮ ਨੇ ਪਹਿਲਾਂ ਸ਼ਹਿਰਯਾਰ ਨੂੰ ਫੜ ਕੇ ਅੰਨ੍ਹਾ ਕੀਤਾ ਤੇ ਫਿਰ ਸਾਰੇ ਕੁਨਬੇ ਨਾਲ ਹੀ ਉਸਨੂੰ ਵੀ ਮਾਰ ਮੁਕਾਇਆ ਤੇ ਆਪ ਤਖਤ ਦਾ ਵਾਰਿਸ ਬਣ ਗਿਆ। ਖੁਰਮ ਤੋਂ ਨਾਂਮ ਬਦਲੀ ਕਰਕੇ ਸ਼ਾਹਜਹਾਨ ਦੇ ਨਾਮ ਦਾ ਖੁਤਵਾ ਪੜ੍ਹਿਆ ਗਿਆ। ਖੁਰਮ, ਸ਼ਾਹਜਹਾਨ ਦੇ ਨਾਮ ਨਾਲ ਹਿੰਦੁਸਤਾਨ ਦਾ ਅਗਲਾ ਮੁਗਲ ਬਾਦਸ਼ਾਹ ਬਣਿਆ। ਆਗਰੇ ਬੈਠਿਆਂ ਹੀ ਉਸਨੇ ਆਪਣੇ ਖਿਦਮਦਗਾਰ ਸਹੁਰੇ ਆਸਿਫ਼ ਖਾਨ ਨੂੰ ਲਾਹੌਰ ਦਾ ਹਾਕਮ ਨੀਯਤ ਕਰ ਦਿੱਤਾ ਤੇ ਫਿਰ ਜਲਦੀ ਹੀ ਉਸਨੂੰ ਵਜ਼ੀਰੇ-ਆਜ਼ਮ ਦਾ ਰੁੱਤਬਾ ਵੀ ਦੇ ਦਿੱਤਾ।

ਗੁਰੂ ਹਰਗੋਬਿੰਦ ਜੀ ਇਨ੍ਹਾਂ ਵਾਪਰ ਰਹੀਆਂ ਸਾਰੀਆਂ ਘਟਨਾਵਾਂ ਨੂੰ ਬੜੀ ਨੀਝ ਨਾਲ ਦੇਖ, ਸਮਝ ਤੇ ਉਨ੍ਹਾਂ ਬਾਰੇ ਸੋਚ ਰਹੇ ਸਨ। ਦਿਨੋਂ ਦਿਨ ਹਾਲਾਤ ਹੋਰ ਵੀ ਵਿਗੜ ਰਹੇ ਸਨ। ਆਸਿਫ਼ ਖਾਨ ਨੇ ਪੰਜਾਬ ਦੇ ਛੋਟੇ ਰਾਜਿਆਂ ਨੂੰ ਸੱਦਾ ਦਿੱਤਾ ਕਿ ਉਹ ਆ ਕੇ ਸ਼ਾਹਜਹਾਨ ਨੂੰ ਸਲਾਮੀ ਦੇ ਕੇ ਨਜ਼ਰਾਨੇ ਭੇਂਟ ਕਰਨ। ਕਈ ਰਾਜੇ ਅੰਮ੍ਰਿਤਸਰ ਗੁਰੂ ਹਰਗੋਬਿੰਦ ਜੀ ਨੂੰ ਮਿਲਣ ਆਏ ਤੇ ਲਾਹੌਰ ਤੋਂ ਟਿਕਾਣਾ ਬਦਲਣ ਦੀ ਬੇਨਤੀ ਕਰਨ ਲੱਗੇ। ਫਿਰ ਬਾਬਾ ਗੁਰਦਿੱਤਾ ਜੀ ਨੇ ਨਵੇਂ ਨਗਰ ਵਾਸਤੇ "ਹੰਡੂਰ" ਦੀ ਹੱਦ ਨਾਲ ਲੱਗਦੀ ਥਾਂ ਪਸੰਦ ਕਰਕੇ ਗੁਰੂ ਜੀ ਨੂੰ ਦੱਸਿਆ। ਗੁਰੂ ਜੀ ਨੇ ਥਾਂ ਦੇਖੀ, ਉਨ੍ਹਾਂ ਦੇ ਵੀ ਪਸੰਦ ਆਈ। ਗੁਰੂ ਜੀ ਨੇ ਉਸ ਨਗਰ ਦੀ ਨੀਂਹ ਰੱਖੀ, ਜਿਸਦਾ ਨਾਮ ਕੀਰਤਪੁਰ ਰੱਖਿਆ ਗਿਆ। ਕੀਰਤਪੁਰ ਸੈਨਿਕ ਦ੍ਰਿਸ਼ਟੀ ਤੋਂ ਮਹੱਤਵਪੂਰਣ ਸੀ ਕਿਉਂਕਿ ਇਹ ਜਰਨੈਲੀ ਸੜਕ ਤੋਂ ਬਹੁਤ ਦੂਰ ਇਕ ਪਾਸੇ ਪਹਾੜੀ ਇਲਾਕਾ ਸੀ। ਬਾਬਾ ਗੁਰਦਿੱਤਾ ਜੀ ਨੇ ਆਪਣਾ ਸਾਰਾ ਧਿਆਨ ਕੀਰਤਪੁਰ ਵਸਾਉਣ ਵਿੱਚ ਲਾ ਦਿੱਤਾ। ਸਭ ਤੋਂ ਪਹਿਲਾਂ ਵਿਸਾਖੀ ਦਾ ਤਿਉਹਾਰ ਉਸ ਨਵੇਂ ਨਗਰ ਵਿੱਚ ਮਨਾਇਆ ਗਿਆ ਤਾਂ ਕਿ ਆਲੇ ਦੁਆਲੇ ਦੇ ਪਿੰਡਾਂ ਵਾਲਿਆਂ ਨੂੰ ਉਸ ਨਵੇਂ ਨਗਰ ਦਾ ਪਤਾ ਲੱਗ ਜਾਏ।

ਜਦੋਂ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਹੋਈ ਸੀ ਇਕ ਕੁਲੀਜ਼ ਖਾਨ ਨਾਮ ਦਾ ਸ਼ਖਸ ਉਦੋਂ ਲਾਹੌਰ ਦਾ ਫ਼ੌਜ਼ਦਾਰ ਸੀ। ਇਸ ਫ਼ੌਜ਼ਦਾਰ ਨੂੰ ਸ਼ਾਹਜਹਾਨ ਨੇ ਹੁਣ ਲਾਹੌਰ ਦਾ ਗਵਰਨਰ ਲਾ ਦਿੱਤਾ। ਸ਼ਾਹਜਹਾਨ ਨਵੇਂ ਤੋਂ ਨਵੇਂ ਫੁਰਮਾਨ ਜਾਰੀ ਕਰ ਰਿਹਾ ਸੀ। ਉਸਨੇ ਇਕ ਫੁਰਮਾਨ ਇਹ ਜਾਰੀ ਕੀਤਾ ਕਿ ਪਿਛਲੇ ਸਾਲ ਛੇ ਮਹੀਨੇ ਵਿੱਚ ਬਣੇ ਮੰਦਰ ਅਤੇ ਹੋਰ ਗ਼ੈਰ ਮੁਸਲਿਕ ਥਾਵਾਂ ਨੂੰ ਢਾਅ ਦਿੱਤਾ ਜਾਵੇ। ਕੁਲੀਨ ਖਾਨ ਤਾਂ ਮੌਕਾ ਹੀ ਭਾਲ ਰਿਹਾ ਸੀ। ਸੋ ਉਸਨੇ ਇਸ ਫੁਰਮਾਨ ਦੇ ਸਹਾਰੇ ਲਾਹੌਰ ਦਾ ਗੁਰਦੁਆਰਾ ਬਾਉਲੀ ਸਾਹਿਬ ਢਾਉਣ ਨੂੰ ਦੇਰ ਨਹੀਂ ਕੀਤੀ। ਜਦੋਂ ਚੰਦੂ ਦੇ ਪੁੱਤ ਕਰਮ ਚੰਦ ਨੂੰ ਇਹ ਪਤਾ ਲੱਗਾ ਕਿ ਕੁਲੀਨ ਖਾਨ ਲਾਹੌਰ ਦਾ ਗਵਰਨਰ ਹੈ ਤਾਂ ਉਹ ਆਪਣਾ ਹੱਕ ਲੈਣ ਲਈ ਲਾਹੌਰ ਆਣ ਪੁੱਜਾ। ਓਧਰ ਪਿਰਥੀ ਚੰਦ ਦੇ ਪੁੱਤਰ ਮਿਹਰਬਾਨ ਨੇ ਸੁਲਹੀਖਾਨ ਦੇ ਪੁੱਤ ਜਮਾਲਖਾਨ ਨੂੰ ਗੁਰੂ ਹਰਗੋਬਿੰਦ ਜੀ ਦੇ ਵਿਰੁੱਧ ਚੁੱਕਿਆ ਅਤੇ ਜਲੰਧਰ ਦੇ ਨਵਾਬ ਅਬਦੁਲ ਖਾਂ ਨੂੰ ਵੀ ਆਪਣੀ ਸ਼ਿਕਾਇਤ ਭੇਜ ਦਿੱਤੀ। ਕੁਲੀਨ ਖਾਨ ਨੇ ਆਪਣੀ ਫ਼ੌਜ਼ ਤੋਂ ਅਚਾਨਕ ਹੀ ਅੰਮ੍ਰਿਤਸਰ ਉੱਤੇ ਹਮਲਾ ਕਰਵਾ ਦਿੱਤਾ। ਗੁਰੂ ਜੀ ਉਨ੍ਹਾਂ ਦਿਨਾਂ ਵਿੱਚ ਆਪਣੀ ਬੇਟੀ ਵੀਰੋ ਦੇ ਵਿਆਹ ਦੇ ਰੁਝੇਵੇਂ ਵਿੱਚ ਰੁੱਝੇ ਹੋਏ ਸਨ। ਗੁਰੂ ਜੀ ਦੀ ਉਸ ਵੇਲੇ ਦੀ ਥੋੜ੍ਹੀ ਜਿਹੀ ਫ਼ੌਜ਼ ਅੱਗੇ ਹੀ ਮੁਖਲਿਸ਼ ਖਾਨ ਦੀ ਪੇਸ਼ ਨਾ ਗਈ। ਉਸਨੇ ਸ਼ਰਮਸਾਰ ਹੋਏ ਨੇ ਗੁਰੂ ਜੀ ਨੂੰ ਚਿੱਠੀ ਲਿਖੀ ਕਿ "ਫ਼ਕੀਰਾਂ ਨੂੰ ਲੜਾਈ ਨਹੀਂ ਸੋਭਦੀ, ਤੁਸੀਂ ਆਪਣੀ ਕੀਤੀ 'ਤੇ ਪਛਤਾਵਾ ਕਰੋ, ਤੇ ਅੱਗੋਂ ਤੋਂ ਲੜਾਈ ਨਾ ਕਰਨ ਦਾ ਵਚਨ ਦਿਓ"।

ਗੁਰੂ ਜੀ ਨੇ ਜੁਆਬ ਦਿੱਤਾ, "ਠੀਕ ਹੈ, ਅਸੀਂ ਫ਼ਕੀਰ ਹਾਂ, ਪਰ ਜੇ ਕੋਈ ਬੈਠੇ ਬਿਠਾਇਆਂ ਸਾਡੀ ਅਣਖ ਨੂੰ ਰੌਲਣ ਦਾ ਯਤਨ ਕਰੇਗਾ ਤਾਂ ਅਸੀਂ ਚੁੱਪ ਨਹੀਂ ਬੈਠਾਂਗੇ। ਆਪਣੀ ਪਰਜਾ ਦੀ ਹਿਫ਼ਾਜ਼ਤ ਕਰਨਾ ਸਾਡਾ ਧਰਮ ਹੈ"। ਪਰ ਫ਼ੌਜ਼ਦਾਰ ਨੂੰ ਸ਼ਰਾਫਤ ਦੀ ਗੱਲ ਸਮਝ ਨਾ ਆਈ। ਉਸਨੇ ਫਿਰ ਪਹਿਲ ਕੀਤੀ। ਜਿਸ ਵਿੱਚ ਮੁਖਲਿਸ਼ ਖਾਨ ਦੇ ਖਾਸ-ਮ-ਖਾਸ, ਅਬਦੁੱਲਾ ਖਾਨ ਅਤੇ ਉਸਦੇ ਸਾਥੀ ਗੁਰੂ ਜੀ ਹੱਥੋਂ ਮਾਰੇ ਗਏ। ਤਿਆਗ ਮੱਲ ਜੀ ਉਦੋਂ ਅੱਠ ਨੌ ਸਾਲ ਦੇ ਸਨ। ਉਨ੍ਹਾਂ ਨੇ ਇਹ ਜੰਗ ਕਿਲੇ ਵਿੱਚੋਂ ਅੱਖੀਂ ਦੇਖੀ। ਕਹਿੰਦੇ ਹਨ ਕਿ ਇਸ ਲੜਾਈ ਵਿੱਚ

ਲੜਦਿਆਂ ਗੁਰੂ ਜੀ ਦੀ ਮੀਰੀ ਦੀ ਤਲਵਾਰ ਟੁੱਟ ਗਈ, ਤਾਂ ਗੁਰੂ ਜੀ ਨੇ ਪੀਰੀ ਦੀ ਤਲਵਾਰ ਕੱਢਣੀ ਮੁਨਾਸਿਬ ਨਾ ਸਮਝੀ। ਉਨ੍ਹਾਂ ਨੇ ਅਬਦੁੱਲਾ ਖਾਨ ਨੂੰ ਹੱਥੀਂ ਹੀ ਐਸਾ ਪਟਕਾ ਮਾਰਿਆ ਕਿ ਉਹ ਅਗਲੇ ਜ਼ਹਾਨ ਤੁਰ ਗਿਆ। ਗੁਰੂ ਹਰਗੋਬਿੰਦ ਜੀ, ਇਸ ਤੁਰੀ ਜਾਂਦੀ ਗਲ ਆ ਪਈ ਬਿਪਤਾ ਸਮੇਂ ਵੀ ਬਿਲਕੁਲ ਸ਼ਾਂਤ-ਚਿਤ ਸਨ। ਇਸ ਗੱਲ ਦਾ ਵੀ ਤਿਆਗ ਮੱਲ ਜੀ 'ਤੇ ਬਹੁਤ ਅਸਰ ਪਿਆ।

ਜਦੋਂ ਇਸ ਲੜਾਈ ਦੀ ਹਾਰ ਦਾ ਸ਼ਾਹਜਹਾਨ ਨੂੰ ਪਤਾ ਲੱਗਾ ਤਾਂ ਉਹ ਬਹੁਤ ਅੱਗ ਬਬੂਲਾ ਹੋਇਆ। ਉਸਨੇ ਅਬਦੁੱਲਾ ਖਾਨ ਦੀ ਸਾਰੀ ਜਾਇਦਾਦ ਜ਼ਬਤ ਕਰ ਲਈ। ਇਸ ਲੜਾਈ ਤੋਂ ਸਾਲ ਕੁ ਪਿੱਛੋਂ ਬਾਬਾ ਬੁੱਢਾ ਜੀ ਚੜ੍ਹਾਈ ਕਰ ਗਏ। ਉਨ੍ਹਾਂ ਨੇ ਅੱਠ ਗੁਰੂ ਸਾਹਿਬਾਨ ਦੇ ਦਰਸ਼ਨ ਕੀਤੇ ਸਨ ਅਤੇ ਪੰਜ ਗੁਰੂ ਜੀ ਨੂੰ ਗੁਰ ਗੱਦੀ ਦਾ ਤਿਲਕ ਲਾਇਆ ਸੀ। ਉਨ੍ਹਾਂ ਦੇ ਬਿਬਾਣ ਨੂੰ ਗੁਰੂ ਹਰਗੋਬਿੰਦ ਜੀ ਨੇ ਆਪ ਇਕ ਪਾਸੇ ਮੋਢਾ ਦਿੱਤਾ ਸੀ, ਤੇ ਦੂਜੇ ਪਾਸੇ ਭਾਈ ਗੁਰਦਾਸ ਜੀ ਅਤੇ ਹੋਰ ਸਿੰਘ ਸਨ। ਗੁਰੂ ਜੀ ਨੇ ਹੱਥੀਂ ਉਨ੍ਹਾਂ ਦਾ ਸਸਕਾਰ ਕੀਤਾ।

"ਚਿਖਾ ਉਪਰ ਜਬ ਹੀ ਧਰੀ, ਸਾਹਿਬ ਬੁੱਢੇ ਦੇਹਿ,
ਹਰ ਗੋਬਿੰਦ ਕੇ ਨੈਨ ਸੇ, ਚਲਿਯੋ ਨੀਰ ਅਸਨੇਹ"।

ਜਦੋਂ ਗੁਰੂ ਹਰਗੋਬਿੰਦ ਜੀ ਕਰਤਾਰਪੁਰ ਰਾਵੀ ਗਏ, ਉਦੋਂ ਤਿਆਗ ਮੱਲ ਜੀ ਨਾਲ ਹੀ ਸਨ। ਬਾਬਾ ਬੁੱਢਾ ਜੀ ਦੇ ਇਕੱਠ ਸਮੇਂ ਜਦੋਂ ਗੁਰੂ ਜੀ ਬਾਬਾ ਸ੍ਰੀ ਚੰਦ ਜੀ ਨੂੰ ਨਿਮਰਤਾ ਅਤੇ ਸਨੇਹ ਨਾਲ ਮਿਲੇ, ਜੋ ਪਿਆਰ ਸ੍ਰੀ ਚੰਦ ਜੀ ਨੇ ਗੁਰੂ ਜੀ ਨੂੰ ਦਿੱਤਾ, ਉਸ ਦਾ ਵੀ ਚੰਗਾ ਪ੍ਰਭਾਵ ਤਿਆਗ ਮੱਲ ਜੀ ਦੇ ਮਨ ਤੇ ਪਿਆ। ਕੁਝ ਚਿਰ ਪਿੱਛੋਂ ਗੁਰੂ ਜੀ ਗੋਇੰਦਵਾਲ ਆ ਗਏ। ਭਾਈ ਗੁਰਦਾਸ ਜੀ ਏਥੇ ਹੀ ਸਨ, ਕੁਝ ਚਿਰ ਪਿੱਛੋਂ ਉਹ ਚਲਾਣਾ ਕਰ ਗਏ। ਭਾਈ ਗੁਰਦਾਸ ਅਤੇ ਬਾਬਾ ਬੁੱਢਾ ਜੀ ਦੇ ਵਿਛੋੜੇ ਦਾ ਤਿਆਗ ਮੱਲ ਜੀ 'ਤੇ ਬਹੁਤ ਅਸਰ ਹੋਇਆ, ਇਹ ਦੋਵੇਂ ਉਨ੍ਹਾਂ ਦੇ ਵਿੱਦਿਆ ਦਾਤਾ ਸਨ।

ਹੁਣ ਗੁਰੂ ਹਰਗੋਬਿੰਦ ਜੀ ਤਿਆਗ ਮੱਲ ਜੀ ਨੂੰ ਹਰ ਮੁਹਿੰਮ ਵਿੱਚ ਨਾਲ ਹੀ ਰੱਖਦੇ ਸਨ। ਤਿਆਗ ਮੱਲ ਜੀ ਦੀ ਸ਼ਾਦੀ ਤੋਂ ਬਾਅਦ ਵਿਸਾਖੀ ਦਾ ਦਿਵਾਨ ਕਰਤਾਰਪੁਰ ਹੀ ਕੀਤਾ। ਪੈਂਦੇ ਖਾਂ ਅਤੇ ਕਾਲੇ ਖਾਂ ਨੇ ਇਹ ਸੋਚਕੇ ਕਿ ਗੁਰੂ ਜੀ ਮੁੰਡੇ ਦੇ ਵਿਆਹ ਦੇ ਰੁਝੇਵਿਆਂ 'ਚ ਫਸੇ ਹੋਏ ਹਨ, ਉਨ੍ਹਾਂ ਕਰਤਾਰਪੁਰ 'ਤੇ ਹਮਲਾ ਕਰ ਦਿੱਤਾ। ਗੁਰੂ ਜੀ ਵੀ ਆਪਣੀ ਸੈਨਾ ਲੈ ਕੇ ਮੈਦਾਨ ਵਿੱਚ ਆ ਗਏ। ਗੁਰੂ ਜੀ ਦਾ ਸਾਰਾ ਪਰਿਵਾਰ ਮਕਾਨਾਂ ਦੀਆਂ ਛੱਤਾਂ 'ਤੇ ਚੜ੍ਹ ਕੇ, ਲੜਾਈ ਹੁੰਦੀ ਦੇਖਣ ਲੱਗਾ। ਤਿਆਗ ਮੱਲ ਜੀ ਉਦੋਂ 13-14 ਸਾਲ ਦੇ ਹਨ। ਉਹ ਵੀ ਤੇਗ ਲੈ ਕੇ ਮੈਦਾਨ ਵਿੱਚ ਆ ਗਏ। ਪੈਂਦੇ ਖਾਂ ਨੇ ਗੁਰੂ ਜੀ ਨੂੰ ਤਲਵਾਰ ਦੀ ਸਿੱਧੀ ਲੜਾਈ ਲਈ ਵੰਗਾਰਿਆ।

"ਪੈਂਦੇ ਖਾਨ ਨੇ ਤਬ ਕਹਯੋ ਗੁਰੂ ਤੱਜ ਕੇ ਧਨਖੀ,
ਦੁੰਦ ਯੁੱਧ ਕਰ ਖੜਗ ਕਾ, ਜੇ ਹੈ ਕੁਝ ਅਣਖੀ।

ਗੁਰੂ ਜੀ ਨੇ ਕਮਾਨ ਰੱਖ ਦਿੱਤਾ, ਤੇ ਤਲਵਾਰ ਸਾਂਭ ਲਈ। ਗੁਰੂ ਜੀ ਨੇ ਪਹਿਲਾਂ ਪੈਂਦੇ ਖਾਂ ਨੂੰ ਵਾਰ ਕਰਨ ਲਈ ਕਿਹਾ। ਪੈਂਦੇ ਖਾਂ ਨੇ ਵਾਰ ਕੀਤਾ। ਗੁਰੂ ਜੀ ਨੇ ਰੋਕ ਲਿਆ। ਗੁਰੂ ਜੀ ਦੇ ਕਹਿਣ ਤੇ ਉਸ ਦੂਜਾ ਵਾਰ ਕੀਤਾ, ਤੇ ਫਿਰ ਤੀਜਾ। ਇਹ ਵੀ ਗੁਰੂ ਜੀ ਨੇ ਰੋਕ ਲਏ। ਪਰ ਪੈਂਦੇ ਖਾਂ ਦੀ ਤਲਵਾਰ ਟੁੱਟ ਗਈ। ਉਹ ਫੁਰਤੀ ਨਾਲ ਆਪਣਾ ਦਾਅ ਚਲਾਉਣ ਲਈ ਗੁਰੂ ਜੀ ਦੇ ਘੋੜੇ ਹੇਠ ਹੋ ਗਿਆ, ਤਾਂ ਕਿ ਉਹ ਘੋੜੇ ਨੂੰ ਪਟਕਾ ਮਾਰ ਸਕੇ। ਪੈਂਦੇ ਖਾਂ ਬਹੁਤ ਹੀ ਤਾਕਤਵਰ ਜਰਨੈਲ ਸੀ। ਉਹ ਸਣੇ ਤਲਵਾਰ ਹੀ ਘੋੜੇ ਨੂੰ ਆਪਣੇ ਮੋਢਿਆਂ 'ਤੇ ਚੁੱਕ ਕੇ ਪਟਕਾ ਦਿੰਦਾ ਸੀ। ਪਰ ਇਹ ਦਾਅ ਵੀ ਗੁਰੂ ਜੀ ਨੇ ਚੱਲਣ ਨਾ ਦਿੱਤਾ। ਤਵਾਰੀਖ ਖ਼ਾਲਸਾ ਵਿੱਚ ਦਰਜ ਹੈ।

"ਬਾਹੇ ਕਰ ਸਿਉਂ ਗੁਰੂ ਜੀ ਨੇ ਤਬ ਢਿਲਾ (ਢਾਲ) ਮਾਰਿਓ,
ਪੈਂਦੇ ਮੂਰਛਤ ਹੋਏ ਗਿਰਿਓ, ਆ ਸਵਰਗ ਪਧਾਰਿਓ।

ਗੁਰੂ ਜੀ ਨੇ ਢਾਲ ਮਾਰ ਕੇ ਉਸਨੂੰ ਜ਼ਮੀਨ ਉੱਤੇ ਸਿਟ ਦਿੱਤਾ। ਗੁਰੂ ਜੀ ਘੋੜੇ ਤੋਂ ਹੇਠਾਂ ਉਤਰੇ ਤੇ ਉਸੇ ਢਾਲ ਨਾਲ ਉਸਦੇ ਮੂੰਹ 'ਤੇ ਛਾਂ ਕੀਤੀ ਤੇ ਕਿਹਾ, ਪੈਂਦੇ ਕਲਮਾ ਪੜ੍ਹ, ਤੇਰਾ ਆਖਰੀ ਸਮਾਂ ਆ ਗਿਆ ਹੈ।

"ਕਹਾ ਗੁਰ ਕਲਮਾ ਪੜ੍ਹੋ, ਪੈਧਾ ਗਿਰਤ ਅਲਾਇ,
ਹੇ ਗੁਰੂ ਮਿਲੀ ਸੁ ਤੇਗ਼ ਤੁਮ ਕਲਮਾ ਰੂਪ ਸੁਹਾਇ"। (519)

ਤਿਆਗ ਮੱਲ ਜੀ ਨੇ ਇਸ ਜੰਗ ਵਿੱਚ ਜੋ ਜੋਹਰ ਦਿਖਾਏ, ਉਨ੍ਹਾਂ ਨੂੰ ਦੇਖ ਕੇ ਗੁਰੂ ਜੀ ਨੇ ਕਿਹਾ "ਤੂੰ ਤਿਆਗ ਮੱਲ ਨਹੀਂ, ਤੂੰ ਤਾਂ ਤੇਗ ਬਹਾਦਰ ਹੈਂ"। ਫਿਰ ਉਨ੍ਹਾਂ ਦਾ ਇਹੋ ਨਾਮ ਪੱਕ ਗਿਆ।

ਗੁਰੂ ਹਰਗੋਬਿੰਦ ਜੀ ਨੇ ਆਪਣੇ ਹੁੰਦਿਆਂ ਹੀ ਬਾਬਾ ਗੁਰਦਿੱਤਾ ਜੀ ਦੇ ਛੋਟੇ ਸਾਹਿਬਜ਼ਾਦੇ ਹਰਰਾਏ ਜੀ ਨੂੰ ਗੁਰਗੱਦੀ ਦਾ ਵਾਰਿਸ ਬਣਾ ਦਿੱਤਾ। ਸਾਰੀ ਬੈਠੀ ਸੰਗਤ ਵਿੱਚ ਗੁਰੂ ਜੀ ਨੇ ਹਰਰਾਏ ਜੀ ਨੂੰ ਪੰਜ ਪੈਸੇ ਅਤੇ ਨਾਰੀਅਲ ਨਾਲ ਪੋਥੀ ਦੇ ਕੇ ਮੱਥਾ ਟੇਕਿਆ। ਬਾਬਾ ਬੁੱਢਾ ਜੀ ਦੇ ਸਪੁੱਤਰ ਭਾਈ ਭਾਨਾ ਜੀ ਨੇ ਹਰਰਾਏ ਜੀ ਨੂੰ ਗੁਰਗੱਦੀ 'ਤੇ ਬਿਠਾਉਣ ਦੀ ਰਸਮ ਪੂਰੀ ਕੀਤੀ। ਗੁਰੂ ਜੀ ਨੇ ਸਾਰੀ ਸੰਗਤ ਨੂੰ ਇਹ ਗੱਲ ਕਹੀ:

"ਪੁਨ ਸਭਕੋ ਗੁਰ ਨਹੀਂ ਸੁਨਾਏ,
ਮਮ ਸਮ ਅਬ ਜਾਨੇ ਹਰਰਾਏ"।

ਜਾਣੀ ਮੇਰੇ ਸਮਾਨ ਹੀ ਗੁਰੂ ਹਰਰਾਏ ਨੂੰ ਜਾਨਣਾ। ਤੇਗ

ਬਹਾਦਰ ਜੀ ਨੇ ਵੀ ਗੁਰੂ ਹਰਰਾਏ ਜੀ ਨੂੰ ਮੱਥਾ ਟੇਕਿਆ। ਤਦ ਗੁਰੂ ਹਰਗੋਬਿੰਦ ਜੀ ਨੇ ਤੇਗ ਬਹਾਦਰ ਜੀ ਨੂੰ ਹੁਕਮ ਦਿੱਤਾ, "ਤੁਸੀਂ ਬਾਬੇ ਬਕਾਲੇ ਚਲੇ ਜਾਓ"। ਨਾਲ ਹੀ ਪੋਥੀ, ਕਟਾਰ ਅਤੇ ਰੁਮਾਲਾ ਭੇਂਟ ਕੀਤੇ।

"ਅਬ ਮਾਨੋ ਮਮ ਬਾਇ, ਜਾਇ ਬਕਾਲੇ ਤੁਮ ਰਹੁ।
ਤਿਹੇ ਤਾਂ ਬਸ ਤੁਮ ਜਾਇ, ਸਤਿ ਗੁਰਿਆਈ ਤੋਹਿ ਹੋਇ।
(587)

ਗੁਰੂ ਪਿਤਾ ਦੀ ਆਗਿਆ ਮੰਨ ਕੇ ਤੇਗ਼ ਬਹਾਦਰ ਜੀ, ਮਾਤਾ ਗੁਜਰੀ ਦੀ ਅਤੇ ਮਾਤਾ ਨਾਨਕੀ ਜੀ ਨੇ ਬਾਬਾ ਬਕਾਲਾ ਜਾਣ ਲਈ ਤਿਆਰੀ ਕਰ ਲਈ।

ਗੁਰੂ ਹਰਗੋਬਿੰਦ ਜੀ ਆਪ ਕੀਰਤਪੁਰ ਹੀ ਰਹੇ। ਸਤਲੁਜ ਦੇ ਕੰਢੇ ਦਿਵਾਨ ਲਾਉਂਦੇ, ਅਨੰਦਮਈ ਕੀਰਤਨ ਸੁਣਦੇ। ਅੰਤਮ ਸਮਾਂ ਨੇੜੇ ਜਾਣ ਕੇ ਸੰਗਤਾਂ ਨੂੰ ਉਪਦੇਸ਼ ਦਿੱਤਾ ਕਿ ਸਾਡੇ ਜਾਣ ਤੋਂ ਬਾਅਦ ਕਿਸੇ ਨੇ ਵੀ ਰੋਣਾ ਨਹੀਂ ਸਿਰਫ਼ ਵਾਹਿਗੁਰੂ ਦਾ ਸਿਮਰਨ ਕਰਨਾ ਹੈ।

"ਮਮ ਆਇਸ ਤੁਮ ਰੁਦਨ ਨਾ ਕੀਜੇ, ਕੀਰਤਨ ਨਾਮ ਵਿਖੇ ਮਨ ਦੀਜੇ।
ਘਰੁ ਸਿਖਨ ਕੀ ਸੇਵਾ ਕਰੀ ਯੇ, ਏਕ ਟੇਕ ਗੁਰੂ ਨਾਨਕ ਧਰੀਜੇ।

ਤਿੰਨ ਮਾਰਚ 1644 ਨੂੰ ਆਪ ਜੋਤੀ ਜੋਤ ਸਮਾ ਗਏ। ਸਤਲਜੁ ਦੇ ਕੰਢੇ ਹੀ ਅੰਗੀਠਾ ਬਣਾਇਆ ਗਿਆ। ਗੁਰੂ ਹਰਗੋਬਿੰਦ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਹਰਰਾਇ ਜੀ ਨੂੰ ਗੁਰਗੱਦੀ ਦਿੱਤੀ ਗਈ। ਹਰਰਾਇ ਜੀ ਦੇ ਦੋ ਸਪੁੱਤਰ ਸਨ। ਰਾਮਰਾਇ ਅਤੇ ਹਰਿਕ੍ਰਿਸ਼ਨ ਜੀ। ਗੁਰੂ ਹਰਿਰਾਏ ਜੀ ਤੋਂ ਬਾਅਦ ਗੁਰਗੱਦੀ ਹਰਿਕ੍ਰਿਸ਼ਨ ਜੀ ਨੂੰ ਦਿੱਤੀ ਗਈ। ਉਹ ਦਿੱਲੀ ਵਿੱਚ ਜੋਤੀ ਜੋਤ ਸਮਾਏ। ਉਨ੍ਹਾਂ ਹੀ ਦੱਸਿਆ ਸੀ ਕਿ ਨੌਂਵੇਂ ਗੁਰੂ 'ਬਕਾਲਾ' ਹਨ। (ਬਾਬਾ ਬਕਾਲੇ)

ਗੁਰੂ ਤੇਗ਼ ਬਹਾਦਰ ਜੀ ਦੇ ਨਾਨਕੇ ਬਾਬੇ ਬਕਾਲੇ ਸਨ। ਮਾਤਾ ਨਾਨਕੀ ਜੀ ਦੇ ਮਾਤਾ ਪਿਤਾ ਉੱਥੇ ਹੀ ਰਹਿੰਦੇ ਸਨ। ਪਰ ਤੇਗ਼ ਬਹਾਦਰ ਜੀ ਪਰਿਵਾਰ ਸਣੇ ਭਾਈ ਮਹਿਰਾ ਜੀ ਦੇ ਘਰ ਜਾ ਕੇ ਟਿਕੇ। ਭਾਈ ਮਹਿਰਾ ਗੁਰੂ ਹਰਗੋਬਿੰਦ ਜੀ ਦੇ ਬਹੁਤ ਸ਼ਰਧਾਲੂ ਸਿੱਖ ਸਨ। ਗੁਰਬਿਲਾਸ ਪਾਤਸ਼ਾਹੀ ਦਸਵੀਂ ਅਨੁਸਾਰ ਬਕਾਲਾ ਉਦੋਂ ਖ਼ੁਸ਼ਹਾਲ ਸ਼ਹਿਰ ਸੀ। ਸਰਾਵਾਂ, ਬਾਉਲੀਆਂ ਅਤੇ ਖੂਹਾਂ ਕਰਕੇ ਬਹੁਤ ਪ੍ਰਸਿੱਧ ਸੀ।

ਤੇਗ਼ ਬਹਾਦਰ ਜੀ ਅੰਮ੍ਰਿਤ ਵੇਲੇ ਉੱਠ ਕੇ ਕੀਰਤਨ ਕਰਦੇ, ਫਿਰ ਦਿਹਾੜੀ ਦੀ ਕਿਰਤ ਕਰਕੇ ਹੀ ਘਰ ਦਾ ਗੁਜ਼ਾਰਾ ਤੋਰਦੇ। ਕਿਸੇ ਦੀ ਭੇਟਾ ਸਵੀਕਾਰ ਨਾ ਕਰਦੇ। ਜੇ ਕੋਈ ਜਬਰੀਂ ਦੇ ਜਾਂਦਾ ਤਾਂ ਉਹ ਲੋੜਵੰਦਾਂ ਨੂੰ ਵੰਡ ਦਿੰਦੇ। ਆਪਣੇ ਕੋਲ ਇਕ ਦਮੜੀ ਨਾ ਰੱਖਦੇ। ਇਸ ਕਰਕੇ ਬਹੁਤੇ ਪਿੰਡ ਵਾਸੀ ਆਪ ਨੂੰ ਤਪਾ ਕਹਿਣ ਲੱਗ ਪਏ। ਮਹਿਮਾ ਪ੍ਰਕਾਸ਼ ਵਿਚ ਦਰਜ ਹੈ।

"ਗੁਰੂ ਤੇਗ ਬਹਾਦਰ ਜੀ ਤਹਾ ਬਸੇ,
ਰਹੇ ਗੋਪ ਅਲਿਪਤ ਰੰਗ ਰਸੇ।
ਕਾਹੂ ਕੋ ਦਰਸ਼ਨ ਨਹੀਂ ਹੋਇ,
ਰਹੇ ਇਕਾਂਤ ਤਹਾ ਪਹੁੰਚਤ ਕੋਇ।
ਜਬ ਕਬ ਚੜ ਸ਼ਿਕਾਰ ਪ੍ਰਭ ਜਾਵੇ,
ਨਹੀਂ ਲਹੇ ਸਮਾਂ, ਕੋਈ ਦਰਸ਼ਨ ਪਾਵੇ।

ਤੇਗ਼ ਬਹਾਦਰ ਜੀ ਹਰ ਕਿਸੇ ਨੂੰ ਨਾਮ ਸਿਮਰਨ ਕਰਨ ਲਈ ਕਹਿੰਦੇ। ਉਹ ਸਮਝਾਉਂਦੇ ਕਿ ਨਾਮ ਸਿਮਰਨ ਤੋਂ ਹੀ ਸਭ ਕੁਝ ਮਿਲਣਾ ਹੈ। ਇਨਸਾਨ ਦੀ ਮੁਕਤੀ ਦਾ ਰਾਹ ਨਾਮ ਸਿਮਰਨ ਹੀ ਹੈ। ਵਾਹਿਗੁਰੂ ਨੂੰ ਗ਼ਰੀਬ ਨਿਵਾਜ਼ ਏਸੇ ਕਰਕੇ ਕਹਿੰਦੇ ਹਨ ਕਿਉਂਕਿ ਉਹ ਗ਼ਰੀਰਾਂ ਨੂੰ ਨਿਵਾਜ਼ਦਾ ਹੈ। ਤੇਗ਼ ਬਹਾਦਰ ਜੀ ਤਾਂ ਆਪਣੇ ਆਪ ਨੂੰ ਲੁਕਾਈ ਰੱਖਣ ਦਾ ਯਤਨ ਕਰ ਰਹੇ ਸਨ। ਓਧਰ ਧੀਰ ਮੱਲੀਏ ਸਾਰੇ ਆਪਣੇ ਆਪ ਨੂੰ ਗੁਰੂ ਜ਼ਾਹਰ ਕਰਨ ਲਈ ਅੱਡੇ ਬਣਾ ਕੇ ਬੈਠ ਗਏ ਸਨ। ਇਕ ਦੂਜੇ ਦੀ ਦੇਖਾ ਦੇਖੀ ਬਾਈ ਅੱਡੇ ਬਣ ਗਏ। ਲੋਕਾਂ ਨੂੰ ਪਤਾ ਨਾ ਲੱਗੇ ਕਿ ਉਹ ਕਿਸ ਨੂੰ ਗੁਰੂ ਮੰਨਣ। ਇਸ ਬੇ-ਤਰਤੀਬੀ ਦੇ ਸਮੇਂ ਮੱਖਣਸ਼ਾਹ ਲੁਬਾਣੇ ਨੇ ਮਹੱਤਵਪੂਰਨ ਰੋਲ ਅਦਾ ਕੀਤਾ। ਇਕ ਵਾਰ ਸਫ਼ਰ ਤੇ ਜਾਂਦਿਆਂ ਉਸਦਾ ਜਹਾਜ਼ ਤੁਫ਼ਾਨ ਤੇ ਘੇਰੇ ਵਿੱਚ ਆ ਗਿਆ। ਉਸਨੇ ਸੱਚੇ ਪਾਤਸ਼ਾਹ ਅੱਗੇ ਅਰਦਾਸ ਕੀਤੀ ਤਾਂ ਜਹਾਜ਼ ਸਹੀ ਸਲਾਮਤ ਆਪਣੇ ਟਿਕਾਣੇ ਪਹੁੰਚ ਗਿਆ। ਜਦੋਂ ਉਹ ਆਪਣੀ ਸੁੱਖਣਾ ਲਾਹੁਣ ਬਕਾਲੇ ਆਇਆ ਤਾਂ ਓਥੇ ਬਾਈ ਗੁਰੂ ਬਣੇ ਬੈਠੇ ਸਨ। ਉਹ ਸੋਚੀਂ ਪੈ ਗਿਆ। ਫਿਰ ਉਸਨੂੰ ਇਕ ਤਰਕੀਬ ਸੁੱਝੀ। ਉਸਨੇ ਹਰ ਕਿਸੇ ਅੱਗੇ ਦੋ ਦੋ ਮੋਹਰਾਂ ਰੱਖ ਕੇ ਮੱਥਾ ਟੇਕਿਆ, ਪਰ ਕਿਸੇ ਨੇ ਵੀ ਉਸਦੇ ਦਿਲ ਦੀ ਘੁੰਢੀ ਨਾ ਖੋਲ੍ਹੀ। ਕਿਸੇ ਦੇ ਕਹਿਣ 'ਤੇ, ਸ਼ਾਹ ਤਪੇ ਦੇ ਭੋਰੇ ਵੱਲ ਨੂੰ ਹੋ ਗਿਆ। ਸ਼ਾਹ ਨੇ ਦੋ ਮੋਹਰਾਂ ਰੱਖ ਕੇ ਮੱਥਾ ਟੇਕਿਆ ਤਾਂ ਤੇਗ਼ ਬਹਾਦਰ ਜੀ ਨੇ ਮੁਸਕਰਾ ਕੇ ਸ਼ਾਹ ਵੱਲ ਦੇਖਿਆ, ਤੇ ਬਚਨ ਕੀਤਾ:

ਸੁਨ ਸਿੱਖ, ਡੂੱਬਟੀ ਨਾਉ ਤੁਮ, ਹਮ ਕੰਢੇ ਦੀਨ ਲਗਾਏ,
ਕੰਧੇ ਮੁਹਿ ਘਾਸੀ ਲਗੀ, ਕਿਉਂ ਪੂਜਾ ਰੱਖੋ ਦੁਰਾਇ।

ਇਹ ਬਚਨ ਸੁਣਦਿਆਂ ਹੀ ਸ਼ਾਹ ਉਨ੍ਹਾਂ ਦੇ ਚਰਨੀ ਢਹਿ ਪਿਆ। "ਪਾਤਸ਼ਾਹ ਮੈਂ ਬੜਾ ਕਸੂਤਾ ਫਸਿਆ ਹੋਇਆ ਸੀ। ਇਸ ਕਰਕੇ ਮੈਂ ਸਭਨਾ ਅੱਗੇ ਦੋ ਦੋ ਮੋਹਰਾਂ ਰੱਖੀਆਂ। ਕਿਸੇ ਨੇ ਵੀ ਮੈਨੂੰ ਝੂਠਾ ਨਹੀਂ ਕੀਤਾ। ਕੋਈ ਸੱਚਾ ਹੁੰਦਾ ਤਦੇ ਮੈਨੂੰ ਝੂਠ ਕਰਦਾ" ਇਹ ਕਹਿੰਦਿਆਂ ਸ਼ਾਹ ਨੇ 500 ਮੋਹਰਾਂ ਉਨ੍ਹਾਂ ਦੇ

ਚਰਨਾਂ ਵਿੱਚ ਰੱਖੀਆਂ ਤੇ ਛੱਤ ਉੱਤੇ ਚੜਕੇ ਉੱਚੀ ਆਵਾਜ਼ ਵਿੱਚ ਪਿੰਡ ਵਾਲਿਆਂ ਨੂੰ ਦੱਸਿਆ, "ਗੁਰੂ ਲਾਦੋ ਰੇ''। ਭਾਈ ਸੰਤੋਖ ਸਿੰਘ ਜੀ ਨੇ ਆਪਣੀ ਰਚਨਾ ਸੂਰਜ ਪ੍ਰਕਾਸ਼ ਵਿੱਚ ਇਸ ਤਰ੍ਹਾਂ ਦਰਜ ਕੀਤਾ ਹੈ।

"ਭੁੱਲੀਏ ਸੰਗਤ ਸੁਨਹ ਸੁ ਕਾਨ, ਸਤਿਗੁਰ ਲਧਾ ਮਰਦ ਮਹਾਨ,
ਸੰਸੇ ਰਿਦੈ ਕੋ ਤਜਿਕੇ, ਜਨਮ ਸੁਧਾਰਹੁ ਸ੍ਰੀ ਗੁਰੂ ਭਜਿਕੈ''।
ਚਹੁ ਦਿਸ਼ਾ ਮਹਿ ਮੁਖ ਕਰਿ ਕਰਿ ਕਹੇ,
ਭੁਲੀ ਸੰਗਤਿ ਗੁਰ ਇਹ ਅਹੈ'' (56)

ਇਹ ਸੁਣਦਿਆਂ ਹੀ ਸੰਗਤ ਕਾਹਲੀ ਨਾਲ ਤਪੇ ਦੇ ਭੋਰੇ ਵੱਲ ਨੂੰ ਜਾਣ ਲੱਗ ਪਈ। ਮੱਖਣਸ਼ਾਹ ਨੇ ਸਮਝਾਇਆ ਕਿ ਹੁਣ ਕਿਸੇ ਭੁਲੇਖੇ ਵਿੱਚ ਨਾ ਰਹੋ। ਗੁਰੂ ਹਰਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਦੱਸਿਆ ਸੀ, ਉਹ ਸੱਚੇ ਗੁਰੂ ਏਹੋ ਹਨ। ਇਹ ਤਾਂ ਇਨ੍ਹਾਂ ਦੀ ਨਿਮਰਤਾ ਅਤੇ ਤਿਆਗ ਹੀ ਹੈ ਜੋ ਇਹ ਆਪਣੇ ਆਪ ਨੂੰ ਫ਼ਕੀਰ ਦੱਸ ਰਹੇ ਹਨ। ਧੀਰ ਮੱਲੀਏ ਤਾਂ ਦੌਲਤ ਦੇ ਭੁੱਖੇ ਹਨ। ਉਹ ਧੰਨ ਦੌਲਤ ਲਈ ਕੁਝ ਵੀ ਕਰ ਸਕਦੇ ਹਨ। ਸਾਰੀ ਸੰਗਤ ਨੂੰ ਸੱਚ ਦਾ ਸਾਮ੍ਹਣਾ ਕਰਾ ਕੇ ਸ਼ਾਹ, ਗੁਰੂ ਜੀ ਲਈ ਚੋਲਾ ਬਣਵਾਉਣ ਚਲੇ ਗਿਆ।

ਧੀਰਮੱਲ ਨੂੰ ਜਦੋਂ ਸਾਰੀ ਗੱਲ ਤਾ ਪਤਾ ਲੱਗਾ ਤਾਂ ਉਹ ਬਹੁਤ ਔਖਾ ਹੋਇਆ। ਉਸਨੂੰ ਸਭ ਕੁਝ ਆਪਣੇ ਹੱਥੋਂ ਜਾਂਦਾ ਲੱਗਾ। ਉਸਨੇ ਆਪਣੇ ਸਾਰੇ ਝੂਠੇ ਤੇ ਦੰਭੀ ਸਾਥੀਆਂ ਨੂੰ ਇਕੱਠੇ ਕਰਕੇ ਗੁਰੂ ਜੀ ਨੂੰ ਮਾਰਨ ਤੱਕ ਦੀ ਸਕੀਮ ਬਣਾ ਲਈ। ਉਸ ਸਮੇਂ ਗੁਰੂ ਜੀ ਬਜ਼ਾਰ ਵੱਲ ਨੂੰ ਗਏ ਹੋਏ ਸਨ। ਘੋੜੀ ਗੋਲੀਆਂ ਦੀ ਆਵਾਜ਼ ਸੁਣਕੇ ਤ੍ਰਬਕੀ। ਗੁਰੂ ਜੀ ਨੇ ਅਡੋਲ ਰਹਿੰਦਿਆਂ ਬਚਨ ਕੀਤਾ।

"ਭਲੇ ਧੀਰ ਮੱਲ, ਭਲੇ ਜੀ ਭਲੇ ਧੀਰ ਮੱਲ ਧੀਰ।
ਬਹੁਤ ਬਾਰ ਬੋਲੇ ਬਚਨ, ਸ੍ਰੀ ਪੁੱਤ ਗੁਨੀ ਗ਼ਹੀਰ।

ਇਹ ਕਹਿਕੇ ਗੁਰੂ ਜੀ ਆਪਣੇ ਨਿਵਾਸ 'ਤੇ ਚਲੇ ਗਏ, ਤੇ ਘਰ ਜਾ ਕੇ ਛੱਤ ਉੱਤੇ ਅਰਾਮ ਕਰਨ ਲਗੇ। ਧੀਰਮੱਲ ਨੂੰ ਕਿਸੇ ਨੇ ਦੱਸ ਦਿੱਤਾ ਕਿ ਗੁਰੂ ਜੀ ਉੱਪਰ ਇਕੱਲੇ ਹੀ ਹਨ। ਉਹ ਆਪਣੇ ਬੰਦੂਕ ਧਾਰੀਆਂ ਨੂੰ ਲੈ ਕੇ ਉੱਪਰ ਦੂਸਰੀ ਛੱਤ ਉੱਤੇ ਪਹੁੰਚ ਗਿਆ ਤੇ ਗੁਰੂ ਜੀ 'ਤੇ ਗੋਲੀ ਚਲਾ ਦਿੱਤੀ। ਗੋਲੀ ਗੁਰੂ ਜੀ ਦੇ ਮੱਥੇ ਨੂੰ ਛਿੱਲਦੀ ਹੋਈ ਨਿਕਲ ਗਈ। ਮੱਥੇ 'ਚੋਂ ਖ਼ੂਨ ਨਿਕਲਣ ਲੱਗਾ। ਕੁਝ ਲੁਟੇਰੇ ਘਰ ਅੰਦਰ ਵੀ ਵੜ ਕੇ ਲੁਟ ਮਚੌਣ ਲੱਗੇ। ਮਾਤਾ ਨਾਨਕੀ ਨੇ ਉਨ੍ਹਾਂ ਨੂੰ ਫਟਕਾਰਿਆ।

"ਅਬ ਜ਼ਬਰੀ ਆਨਿ ਪਰੇ ਹੈ,
ਜਿਉ ਬਿਖ ਪੀ ਕਰ ਆਪ ਮਰੇ ਹੈ''।

ਮਾਤਾ ਜੀ ਨੇ ਗੁਰੂ ਜੀ ਦੇ ਮੱਥੇ ਤੋਂ ਖ਼ੂਨ ਸਾਫ਼ ਕੀਤਾ। ਗੁਰੂ ਜੀ ਨੇ ਦੱਸਿਆ ਕਿ ਇਹ ਸਭ ਕੁਝ ਧੰਨ ਪ੍ਰਾਪਤੀ ਲਈ ਹੋ ਰਿਹੈ। "ਧੰਨ ਮਹਿ ਇਹ ਕੁਕਰਮ ਲਹਯੋ''। ਅੱਗੋਂ ਮਾਤਾ ਜੀ ਨੇ ਸਾਵਧਾਨ ਹੋ ਕੇ ਟਾਕਰਾ ਕਰਨ ਲਈ ਕਿਹਾ, "ਜੋ ਬਾਹਾਂ ਦੇ ਜ਼ੋਰ ਅਤੇ ਧੰਨ ਕਰਕੇ ਹੰਕਾਰੀ ਹੋ ਜਾਂਦੇ ਹਨ ਉਨ੍ਹਾਂ ਨੂੰ ਸੋਧਣਾ ਹੀ ਬਣਦਾ ਹੈ''। ਅੱਗੋਂ ਗੁਰੂ ਜੀ ਦਾ ਜਵਾਬ ਸੀ, "ਜੋ ਹੰਕਾਰੀ ਹੋ ਕੇ ਜ਼ੋਰ ਦਿਖਾਉਂਦੇ ਹਨ, ਉਨ੍ਹਾਂ ਦੀ ਜੜ੍ਹ ਪ੍ਰਭੂ ਆਪ ਉਖਾੜਦੇ ਹਨ।

"ਜ਼ਬਰੀਂ ਕਰਤਿ ਗ਼ਰਬ ਧਰ ਜੋਇ,
ਤਿਨ ਪਰ ਪ੍ਰਭਿ ਕ੍ਰੋਧਿਤ ਹੋਇ''। (21)

ਜਦੋਂ ਮੱਖਣਸ਼ਾਹ ਨੂੰ ਧੀਰਮੱਲ ਦੀ ਇਸ ਕਰਤੂਤ ਦਾ ਪਤਾ ਲੱਗਾ ਤਾਂ ਉਸਨੇ ਧੀਰਮੱਲ ਦੇ ਅੱਡੇ 'ਤੇ ਹੱਲਾ ਬੋਲ ਦਿੱਤਾ। ਉਨ੍ਹਾਂ ਦਾ ਸਾਰਾ ਅਸਲਾ ਆਪਣੇ ਕਬਜੇ 'ਚ ਕਰ ਲਿਆ ਅਤੇ ਉਨ੍ਹਾਂ ਕੋਲ ਪਈ ਪਾਵਨ ਬੀੜ ਵੀ ਅਦਬ ਨਾਲ ਉੱਥੋਂ ਚੁੱਕ ਕੇ ਲੈ ਆਏ। ਡਰਦਾ ਧੀਰਮੱਲ ਉਸੇ ਰਾਤ ਕਰਤਾਰਪੁਰ ਛੱਡ ਕੇ ਦੌੜ ਗਿਆ। ਫਿਰ ਗਿਆਰਾਂ ਮਾਰਚ 1665 ਨੂੰ (ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨੇ 20 ਮਾਰਚ 1665 ਲਿਖਿਆ ਹੈ। ਪ੍ਰੋਫ਼ੈਸਰ ਸਤਵੀਰ ਸਿੰਘ ਜੀ ਨੇ ਆਪਣੀ ਪੁਸਤਕ "ਇਤਿ ਜਿਨਿ ਕਰੀ'' ਵਿੱਚ 11 ਅਗਸਤ 1664 ਲਿਖਿਆ ਹੈ, ਜਦਕਿ ਮੱਖਣਸ਼ਾਹ ਗੁਰੂ ਜੀ ਨੂੰ ਅਕਤੂਬਰ ਵਿੱਚ ਮਿਲਿਆ) ਬਕਾਲੇ ਵਿੱਚ ਇਕ ਵੱਡਾ ਇਕੱਠ ਕਰਕੇ ਬਾਬਾ ਬੁੱਢਾ ਜੀ ਦੇ ਪੋਤਰੇ ਨੇ ਤੇਗ਼ ਬਹਾਦਰ ਜੀ ਨੂੰ ਤਿਲਕ ਲਾ ਕੇ ਗੁਰੂ ਹਰਕ੍ਰਿਸ਼ਨ ਜੀ ਵੱਲੋਂ ਦਿੱਤੀ ਗਈ ਸਾਰੀ ਸਮੱਗਰੀ ਤੇਗ਼ ਬਹਾਦਰ ਜੀ ਨੂੰ ਭੇਂਟ ਕੀਤੀ। ਸਾਰੀ ਸੰਗਤ ਨੇ ਗੁਰੂ ਤੇਗ਼ ਬਹਾਦਰ ਜੀ ਦੀ ਚਰਨਛੋਹ ਨਾਲ ਅਸੀਸ ਪ੍ਰਾਪਤ ਕੀਤੀ। ਸੰਗਤ ਵੱਲੋਂ ਗੁਰੂ ਜੀ ਨੂੰ ਗੁਰਗੱਦੀ 'ਤੇ ਬੈਠੇ ਦੇਖ ਧੀਰਮੱਲ ਬਹੁਤ ਔਖਾ ਹੋਇਆ, ਤੇ ਰੋਜ਼ ਹੀ ਕੋਈ ਨਾ ਕੋਈ ਲੜਾਈ ਦਾ ਮੁੱਢ ਬੰਨਣ ਲੱਗਾ।

ਰੋਜ਼-ਰੋਜ਼ ਦੀ ਅਸ਼ਾਂਤੀ ਦੇਖ ਕੇ ਗੁਰੂ ਜੀ ਨੇ ਬਕਾਲਾ ਛੱਡ ਕੇ ਕੀਰਤਪੁਰ ਰਹਿਣ ਦਾ ਮਨ ਬਣਾ ਲਿਆ। ਬਕਾਲਾ ਛੱਡਣ ਤੋਂ ਪਹਿਲਾਂ ਗੁਰੂ ਜੀ ਨੇ ਮਾਝੇ ਮਾਲਵੇ ਦਾ ਦੌਰਾ ਕਰਕੇ ਸੰਗਤ ਨੂੰ ਆਪਣੇ ਨਵਾਂ ਟਿਕਾਣਾ ਬਣਾਉਣ ਬਾਰੇ ਦੱਸਣਾ ਠੀਕ ਜਾਣਿਆਂ। ਜਦੋਂ ਗੁਰੂ ਜੀ ਅੰਮ੍ਰਿਤਸਰ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਗਏ ਤਾਂ ਉੱਥੋਂ ਦੇ ਪ੍ਰਬੰਧਕਾਂ ਨੇ (ਮਿਹਰਵਾਨ ਦੇ ਪੁੱਤਰ ਹਰ ਜੀ) ਦਰਸ਼ਨੀ ਡਿਉੜੀ ਦਾ ਦਰਵਾਜ਼ਾ ਬੰਦ ਕਰ ਦਿੱਤਾ। ਗੁਰੂ ਜੀ ਅਕਾਲ ਤਖਤ ਦੇ ਨੇੜੇ ਥੜ੍ਹੇ ਉੱਪਰ ਹੀ ਬੈਠ ਗਏ। ਸਰੋਵਰ ਵਿੱਚ ਇਸ਼ਨਾਨ ਕੀਤਾ, ਤੇ ਸ਼ਾਮ ਨੂੰ "ਵੱਲਾ'' ਪਿੰਡ ਚਲੇ ਗਏ। ਉੱਥੇ ਇਕ ਸਿੱਖ ਦੇ ਘਰ ਰਾਤ ਟਿਕਾਣਾ ਕੀਤਾ। ਉਸ ਪਿੰਡ ਨੂੰ "ਵੱਲਾ ਗੁਰ ਕਾ ਗੱਲਾ'' ਦਾ ਵਰ ਦਿੱਤਾ।

ਜਦੋਂ ਪਿੰਡ ਵਾਸੀਆਂ ਨੂੰ ਪ੍ਰਬੰਧਕਾਂ ਦੀ ਇਸ ਕਰਤੂਤ ਦਾ ਪਤਾ ਲੱਗਾ ਤਾਂ ਸੰਗਤ ਨੇ ਉਨ੍ਹਾਂ ਨੂੰ ਬਹੁਤ ਲਾਹਨਤ ਪਾਈ ਤੇ "ਵੱਲੇ'' ਵੱਲ ਨੂੰ ਤੁਰ ਪਈ।

ਗੁਰੂ ਜੀ ਤਿੰਨ ਦਿਨ ਉੱਥੇ ਰਹਿ ਕੇ ਤਰਨਤਾਰਨ ਨੂੰ ਚੱਲ ਪਏ। ਦਰਬਾਰ ਸਾਹਿਬ ਪਹੁੰਚ ਕੇ ਸਰੋਵਰ 'ਚ ਇਸ਼ਨਾਨ ਕੀਤਾ, ਮੱਥਾ ਟੇਕਿਆ ਤੇ ਫਿਰ ਕੋਹੜੀਆਂ ਦੇ ਡੇਰੇ 'ਤੇ ਜਾ ਕੇ ਸੇਵਾ ਅਤੇ ਧੰਨ ਦੀ ਸਹਾਇਤਾ ਕੀਤੀ। ਉੱਥੋਂ ਆਪ ਨੇ ਸਣੇ ਸੰਗਤ ਖਡੂਰ ਸਾਹਿਬ ਨੂੰ ਚਾਲੇ ਪਾ ਦਿੱਤੇ। ਖਡੂਰ ਸਾਹਿਬ ਪਹੁੰਚਦਿਆਂ ਬਾਬਾ ਮੋਹਰੀ ਜੀ ਦੀ ਸੰਤਾਨ ਵਿੱਚੋਂ ਬਾਬਾ ਦੁਆਰਕਾਦਾਸ ਜੀ ਨੇ ਅੱਗੇ ਆ ਕੇ ਗੁਰੂ ਜੀ ਦੀ ਚਰਨ ਛੋਹ ਪ੍ਰਾਪਤ ਕੀਤੀ ਤੇ ਸਤਿਕਾਰ ਨਾਲ ਗੁਰੂ ਜੀ ਨੂੰ ਗੋਇੰਦਵਾਲ ਸਾਹਿਬ ਲੈ ਗਏ। ਕੁੱਝ ਦਿਨਾਂ ਪਿੱਛੋਂ ਗੋਇੰਦਵਾਲ ਤੋਂ ਇਕ ਸਿੱਖ ਰਘੁਪਤ ਰਾਏ ਗੁਰੂ ਜੀ ਨੂੰ ਆਪਣੇ ਨਾਲ ਖੇਮਕਰਨ ਲੈ ਗਿਆ ਜਿੱਥੇ ਉਹ ਚੋਲਾ ਪਿਆ ਸੀ ਜੋ ਗੁਰੂ ਨਾਨਕ ਦੇਵ ਜੀ ਨੇ ਮੱਕੇ ਦੀ ਫੇਰੀ ਸਮੇਂ ਆਪਣੇ ਗਲ ਪਾਇਆ ਸੀ।

ਗੋਇੰਦਵਾਲ ਵਾਪਸ ਆ ਕੇ ਦਯਿਆ ਬਿਆਸ ਪਾਰ ਕੀਤਾ ਤੇ ਸੁਲਤਾਨਪੁਰ, ਲੱਖੀ ਜੰਗਲ ਹੁੰਦੇ ਹੋਏ ਸਾਬੋ ਤਲਵੰਡੀ ਜਾ ਡੇਰੇ ਲਾਏ। ਭਾਈ ਜਗਤਾ ਦੀ ਬੇਨਤੀ ਮੰਨ ਕੇ ਧਰਮਕੋਟ ਆਏ ਤੇ ਉਸਦੇ ਘਰ ਇਕ ਰਾਤ ਰਹੇ। ਉੱਥੇ ਚੋਰਾਂ ਨੇ ਗੁਰੂ ਜੀ ਦਾ ਘੋੜਾ ਲੈ ਜਾਣ ਦੀ ਕੋਸ਼ਿਸ਼ ਕੀਤੀ, ਪਰ ਫੜੇ ਗਏ, ਤੇ ਗੁਰੂ ਜੀ ਅੱਗੇ ਪੇਸ਼ ਕੀਤੇ ਗਏ। ਗੁਰੂ ਜੀ ਨੇ ਉਨ੍ਹਾਂ ਨੂੰ ਬਖਸ਼ ਦਿੱਤਾ। ਫਿਰ ਕੀਰਤਪੁਰ ਨੂੰ ਚਾਲੇ ਪਾ ਦਿੱਤੇ। ਕੀਰਤਪੁਰ ਪਹੁੰਚਣ ਤੇ ਉਨ੍ਹਾਂ ਦੇ ਵੱਡੇ ਭਾਈ ਬਾਬਾ ਸੂਰਜ ਮੱਲ ਅਤੇ ਉਨ੍ਹਾਂ ਦੇ ਸਪੁੱਤਰਾਂ ਨੰਦ ਚੰਦ ਅਤੇ ਦੀਪ ਚੰਦ ਜੀ ਨੇ ਬਹੁਤ ਹੀ ਆਦਰ ਸਤਿਕਾਰ ਨਾਲ ਗੁਰੂ ਜੀ ਦੀ ਸੇਵਾ ਕੀਤੀ। ਉੱਥੇ ਰਹਿੰਦਿਆਂ ਗੁਰੂ ਜੀ ਨੇ ਮਹਿਸੂਸ ਕੀਤਾ ਕਿ ਇਹ ਥਾਂ ਸ਼ਾਂਤ, ਨਵੇਕਲਾ ਅਤੇ ਸ਼ਰੀਕੇ ਦੀ ਪਹੁੰਚ ਤੋਂ ਦੂਰ ਹੈ। ਭਾਈ ਸੰਤੋਖ ਸਿੰਘ ਜੀ ਦੇ ਸ਼ਬਦਾਂ ਵਿੱਚ:-

"ਸੁੱਖ ਸੋ ਬਾਸ ਕਰਹਿ ਨਿਜ ਪੁਰਿ ਮੈ,
ਮਤਸਰ ਤੇ ਨ ਤਪੇ ਕੋ ਉਰ ਮੈ''।

ਬਿਲਾਸਪੁਰ ਦੇ ਰਾਜਾ ਤਾਰਾਚੰਦ ਦੇ ਪੁੱਤਰ ਦੀਪਚੰਦ ਦੀ ਮੌਤ ਹੋ ਗਈ। (ਤਾਰਾਚੰਦ ਨੂੰ ਗੁਰੂ ਹਰਗੋਬਿੰਦ ਜੀ ਨੇ ਬਾਕੀ ਰਾਜਿਆਂ ਨਾਲ ਗਵਾਲੀਅਰ ਦੇ ਕਿਲੇ ਵਿੱਚੋਂ ਰਿਹਾ ਕਰਵਾਇਆ ਸੀ। ਇਸ ਕਰਕੇ ਦੀਪਚੰਦ ਦੀ ਗੁਰੂ ਘਰ ਵਿੱਚ ਬਹੁਤ ਸ਼ਰਧਾ ਸੀ) ਰਾਣੀ ਦੇ ਸੱਦੇ 'ਤੇ ਗੁਰੂ ਜੀ ਦੀਪਚੰਦ ਦੀ ਅੰਤਿਮ ਕਿਰਿਆ ਤੇ ਪਹੁੰਚੇ। ਉੱਥੇ ਹੀ ਗੁਰੂ ਜੀ ਨੇ ਕਲਿਹੂਰ ਦਾ ਇਲਾਕਾ ਖਰੀਦਣ ਦੀ ਗੱਲ ਕੀਤੀ। ਰਾਣੀ ਨੇ ਉਹ ਪਿੰਡ ਭੇਂਟ ਕਰਨਾ ਚਾਹਿਆ, ਪਰ ਗੁਰੂ ਜੀ ਨੇ ਨਾਂਹ ਕਰ ਦਿੱਤੀ ਕਿ ਉਹ ਬਗੈਰ ਕੀਮਤ ਦਿੱਤਿਆਂ ਥਾਂ ਨਹੀਂ ਲੈਣਗੇ। ਸੂਰਜ ਪ੍ਰਕਾਸ਼ ਵਿੱਚ ਇਸ ਤਰ੍ਹਾਂ ਦਰਜ ਹੈ।

"ਜ਼ਰ ਖ਼ਰੀਦ ਕਰ ਪਟੇ ਲਿਖਾਏ,
ਲੈ ਸਤਿਗੁਰ ਨਿਜ ਨਿਕਟ ਰਖਾਏ''।

ਫਿਰ ਛੇਤੀਂ ਹੀ ਉਸ ਥਾਂ ਦੀ ਉਸਾਰੀ ਦਾ ਨੀਂਹ ਪੱਥਰ ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਤੋਂ ਰਖਵਾਇਆ ਗਿਆ। ਉਸ ਸ਼ਹਿਰ ਦਾ ਨਾਮ "ਚੱਕ ਨਾਨਕੀ'' ਰੱਖਿਆ ਗਿਆ। ਬਾਅਦ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਇਸਨੂੰ "ਆਨੰਦਪੁਰ'' ਨਾਮ ਦਿੱਤਾ। ਜਦੋਂ "ਚੱਕ ਨਾਨਕੀ'' ਬਨਣ ਲੱਗਾ ਤਾਂ ਸੰਗਤ ਦੂਰੋਂ ਦੂਰੋਂ ਆਉਣੀ ਸ਼ੁਰੂ ਹੋ ਗਈ। ਵਪਾਰੀਆਂ, ਸਾਧੂਆਂ, ਜਗਿਆਸੂਆਂ ਨੇ ਵੀ ਆ ਡੇਰੇ ਲਾਏ। ਗੁਰੂ ਤੇਗ਼ ਬਹਾਦਰ ਜੀ ਨੇ ਵਿਸਾਖੀ ਦਾ ਦਿਵਾਨ ਸਜਾਉਣ ਲਈ ਸੁਨੇਹੇ ਭੇਜੇ ਤਾਂ ਸੰਗਤ ਹੁਮਹੁਮਾ ਕੇ ਆਉਣੀ ਸ਼ੁਰੂ ਹੋ ਗਈ। "ਚੱਕ ਨਾਨਕੀ'' ਵਿੱਚ ਰੌਣਕਾਂ ਲੱਗ ਗਈਆਂ। ਬੂਟੇ ਸ਼ਾਹ ਦੇ ਕਹਿਣ ਅਨੁਸਾਰ ਗੁਰੂ ਜੀ ਦੀ ਕੀਰਤੀ ਅਤੇ ਚੱਕ ਨਾਨਕੀ ਦੀ ਚਾਰੇ ਪਾਸੇ ਧੁੰਮ ਪੈ ਗਈ। ਗੁਰੂ ਜੀ ਨੇ ਚੱਕ ਨਾਨਕੀ ਦੀ ਉਸਾਰੀ ਅਤੇ ਰੱਖ-ਰਖਾਵ ਦਾ ਕੰਮ ਭਾਈ ਭਾਗੂ ਜੀ, ਭਾਈ ਰਾਮੇ ਜੀ, ਭਾਈ ਸਾਧੂ ਜੀ ਮਲਤਾਨੀ ਅਤੇ ਭਾਈ ਬਹਿਲੋਕੇ ਦੇ ਮੁਖੀ ਦੇਸਰਾਜ ਜੀ ਨੂੰ ਸੌਂਪ ਕੇ ਹਦਾਇਤ ਵੀ ਕੀਤੀ ਕਿ ਜੋ ਮਾਇਆ ਆਵੇ ਉਹ ਖੂਹ ਬਣਾਉਣ ਅਤੇ ਨਗਰ ਬਣਾਉਣ ਲਈ ਹੀ ਖ਼ਰਚ ਕਰਨੀ।

ਇਹ ਆਦੇਸ਼ ਦੇ ਕੇ ਗੁਰੂ ਜੀ ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ, ਅਤੇ ਹੋਰ ਸ਼ਰਧਾਲੂਆਂ ਨੂੰ ਨਾਲ ਲੈ ਆਨੰਦਪੁਰ ਤੋਂ ਮਾਲਵੇ ਵੱਲ ਰਵਾਨਾ ਹੋਏ। ਜਿੱਥੇ ਰਾਤ ਦਾ ਪੜ੍ਹਾਅ ਹੁੰਦਾ ਕੁੱਝ ਸਿੱਖ ਪਹਿਲਾਂ ਪਹੁੰਚ ਕੇ ਸਾਰਾ ਪ੍ਰਬੰਧ ਕਰਦੇ। ਘਨੌਲੀ, ਘੜੂਆਂ, ਮਕਾਰਪੁਰ, ਮਾੜ੍ਹੀ, ਟਹਿਲਪੁਰ ਹੁੰਦੇ ਹੋਏ ਜਦੋਂ ਸੈਫ਼ਾਬਾਦ ਪਹੁੰਚੇ ਤਾਂ ਸੈਫ਼ ਖਾਨ ਅੱਗੋਂ ਆਪ ਨੂੰ ਲੈਣ ਆਇਆ। ਉਸਨੇ ਪਹਿਲਾਂ ਹੀ ਕਿਲੇ ਵਿੱਚ ਗੁਰਦੁਆਰਾ ਬਣਾਇਆ ਹੋਇਆ ਸੀ। ਗੁਰੂ ਜੀ ਨੌਂ ਦਿਨ ਉਸ ਕੋਲ ਰਹੇ। ਖਾਨ ਨੇ ਗੁਰੂ ਜੀ ਨੂੰ ਸਵਾਰੀ ਲਈ ਇਕ ਵਧੀਆ ਕਿਸਮ ਦਾ ਘੋੜਾ ਵੀ ਭੇਂਟ ਕੀਤਾ।

ਜਦੋਂ ਆਪ ਪਟਿਆਲੇ ਦੇ "ਲਹਿਲ'' ਪਿੰਡ ਪਹੁੰਚੇ, ਉੱਥੋਂ ਦੀ ਇਕ "ਮਾਈ ਕਰਮੋ'' ਚੇਚਕ ਤੋਂ ਬਹੁਤ ਦੁਖੀ ਸੀ। ਬਲਕਿ ਸਾਰਾ ਪਿੰਡ ਹੀ ਚੇਚਕ ਦੀ ਮਾਰ ਹੇਠ ਸੀ। ਮਾਈ ਦਰਸ਼ਨਾਂ ਲਈ ਆਈ ਤਾਂ ਗੁਰੂ ਜੀ ਨੇ ਬਖਸ਼ਿਸ਼ ਕੀਤੀ। ਸਾਰਿਆਂ ਨੇ ਗੁਰੂ ਜੀ ਦੀ ਚਰਨਧੂੜ ਲੈ ਕੇ ਛੱਪੜੀ ਵਿੱਚ ਇਸ਼ਨਾਨ ਕੀਤਾ ਤਾਂ ਸਾਰਾ ਪਿੰਡ ਚੇਚਕ ਦੇ ਦੁੱਖ ਤੋਂ ਮੁਕਤ ਹੋ ਗਿਆ। ਉਸੇ ਥਾਂ ਉੱਤੇ ਹੁਣ ਗੁਰਦੁਆਰਾ "ਦੁੱਖ ਨਿਵਾਰਨ'' ਸੋਭ ਰਿਹਾ ਹੈ। ਇੱਥੋਂ ਤੁਰ ਕੇ

ਗੁਰੂ ਜੀ "ਧਮਤਾਨ" ਪਹੁੰਚ ਕੇ ਪੜਾਅ ਕੀਤਾ। ਦਿਵਾਲੀ ਅਤੇ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਉੱਥੇ ਹੀ ਮਨਾਉਣ ਦੀਆਂ ਤਿਆਰੀਆਂ ਕਰ ਰਹੇ ਸਨ ਜਦੋਂ ਉਨ੍ਹਾਂ ਨੂੰ ਔਰੰਗਜ਼ੇਬ ਵੱਲੋਂ ਬੁਲਾਵਾ ਮਿਲਿਆ। ਆਪ ਨੇ ਸੰਗਤ ਸਣੇ ਦਿੱਲੀ ਨੂੰ ਚਾਲੇ ਪਾ ਦਿੱਤੇ। ਜਦੋਂ ਦਿੱਲੀ ਦਾਖਲ ਹੋਏ ਤਾਂ ਮਿਰਜਾ ਰਾਜਾ ਜੈ ਸਿੰਘ ਦੇ ਪੁੱਤਰ ਰਾਮ ਸਿੰਘ ਨੇ ਆਦਰ ਸਹਿਤ ਆਪਣੀ ਹਵੇਲੀ ਵਿੱਚ ਠਹਿਰਾਇਆ।

ਔਰੰਗਜ਼ੇਬ ਦੇ ਦਰਬਾਰ ਵਿੱਚ ਗੁਰੂ ਜੀ ਨੂੰ ਵੱਖਰੀ ਚੰਦਨ ਦੀ ਚੌਕੀ ਆਦਰ ਸਹਿਤ ਦਿੱਤੀ ਗਈ। ਔਰੰਗਜ਼ੇਬ ਨੇ ਗੱਲਬਾਤ ਵੀ ਸਤਿਕਾਰ ਨਾਲ ਕੀਤੀ, ਪਰ ਬਾਰ ਬਾਰ ਉਹ ਕਰਾਮਾਤ ਦਿਖਾਉਣ ਲਈ ਕਹਿੰਦਾ ਰਿਹਾ।

"ਸੁਨ ਮਹਿਮਾ ਆਲਮਗੀਰ ਰਿਸਾਏ,
ਸ੍ਰੀ ਸਤਿਗੁਰ ਜੀ ਕਹਿ ਪਠਵਾਏ।
ਤੁਮ ਹਿੰਦ ਦੇ ਗੁਰੂ ਕਹਾਵੋ,
ਕਛ ਹਮਕੋ ਕਰਾਮਾਤ ਦਿਖਾਵੋ"।

"ਕਰਾਮਾਤ ਦਿਖਾਉਣੀ ਖ਼ੁਦਾ ਦਾ ਸ਼ਰੀਕ ਬਨਣਾ ਹੈ। ਇਹ ਗੱਲ ਖ਼ੁਦਾ ਨੂੰ ਚੰਗੀ ਨਹੀਂ ਲੱਗਦੀ ਤੇ ਉਹ ਨਾਰਾਜ਼ ਹੋ ਜਾਂਦਾ ਹੈ। ਬੰਦੇ ਨੂੰ ਬੰਦਗੀ ਕਰਨੀ ਚਾਹੀਦੀ ਹੈ। ਬੰਦਗੀ ਨਾਲ ਹੀ ਬਰਕਤ ਪੈਂਦੀ ਹੈ, ਕਰਾਮਾਤ ਨਾਲ ਨਹੀਂ"। ਗੁਰੂ ਜੀ ਨੇ ਸਮਝਾਇਆ ਕਿ "ਬਾਦਸ਼ਾਹ ਨੂੰ ਆਪਣੀ ਪਰਜਾ ਦਾ ਖਿਆਲ ਰੱਖਣਾ ਚਾਹੀਦਾ ਹੈ। ਪਰਜਾ ਨੂੰ ਖ਼ੁਸ਼ ਰੱਖਣਾ ਚਾਹੀਦਾ ਹੈ। ਪਰਜਾ 'ਤੇ ਜ਼ੁਲਮ ਕਰਨਾ ਠੀਕ ਨਹੀਂ। "ਜ਼ੁਲਮ ਜ਼ੁਲਾਮੀਂ ਰੱਬ ਨਾ ਭਾਵੇ"।

ਖ਼ੁਸ਼ਵਕਤ ਰਾਏ ਆਪਣੀ ਲਿਖਤ "ਤਾਰੀਖ-ਇ-ਸਿੱਖਾਂ" ਵਿੱਚ ਲਿਖਦਾ ਹੈ ਕਿ ਔਰੰਗਜ਼ੇਬ ਦੀ ਇੱਕੋ ਇਕ ਕਾਮਨਾ ਸੀ ਕਿ ਹਿੰਦੂ ਧਰਮ ਦੇ ਸੋਮਿਆਂ ਨੂੰ ਬੰਦ ਕਰਕੇ ਇਸਲਾਮ ਧਰਮ ਨੂੰ ਹੀ ਚਲਦਾ ਰੱਖੇ। ਉਸਦੀ ਭਾਵਨਾ ਦੇਖਦਿਆਂ ਗੁਰੂ ਜੀ ਨੇ ਬਚਨ ਕੀਤੇਃ- ਅਸੀਂ ਤਾਂ ਹਿੰਦੂ, ਮੁਸਲਿਮ ਤੋਂ ਅਲੱਗ ਇਕ ਤੀਜਾ ਧਰਮ ਪੈਦਾ ਕਰਨਾ ਹੈ। ਔਰੰਗਜ਼ੇਬ ਦੇ ਦਿਲ ਵਿੱਚ ਗੁਰੂ ਜੀ ਦੀ ਛਵੀ ਅੱਲਾ ਦੀ ਰਜ਼ਾਅ ਵਿੱਚ ਰਹਿਣ ਵਾਲੇ ਫ਼ਕੀਰ ਸਾਈਂ ਵਜੋਂ ਬਣ ਗਈ। ਗੁਰੂ ਜੀ ਮਹੀਨਾ ਕੁ ਦਿੱਲੀ ਰਹੇ ਤੇ ਫਿਰ ਵਾਪਸੀ ਕਰ ਲਈ। ਕਈ ਥਾਵਾਂ 'ਤੇ ਧਰਮ ਪਰਚਾਰ ਕਰਦੇ ਹੋਏ ਉਹ "ਪਟਨਾ" ਪਹੁੰਚੇ। ਇਹ ਨਗਰ ਕਈ ਵਾਰ ਢਹਿ ਢੇਰੀ ਹੋ ਚੁੱਕਾ ਸੀ, ਤੇ ਕਈ ਨਾਵਾਂ ਨਾਲ ਜਾਣਿਆਂ ਗਿਆ। ਕਦੀ ਪੁਸ਼ਪਪੁਰ, ਕਦੀ ਮੌਰੀਆ ਨਗਰ, ਕਦੀ ਪਾਟਲੀ ਪੁੱਤਰ। ਪਰ ਹੁਣ ਇਹ "ਪਟਨਾ" ਨਾਮ ਕੋਈ ਪੰਜ ਸੌ ਸਾਲ ਤੋਂ ਚੱਲ ਰਿਹਾ ਹੈ। ਦੇਖੋ ਇਹ ਕਿੰਨਾ ਚਿਰ ਚਲਦਾ ਹੈ? ਗੁਰੂ ਜੀ ਮਾਤਾ ਨਾਨਕੀ ਅਤੇ ਮਾਤਾ ਗੁਜਰੀ ਜੀ ਨੂੰ ਇੱਥੇ ਛੱਡ ਕੇ ਆਪ ਪਰਚਾਰ ਹਿੱਤ ਅੱਗੇ ਚਲੇ ਗਏ। ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਇੱਥੇ ਹੀ 22 ਦਿਸੰਬਰ 1666 ਨੂੰ ਹੋਇਆ। ਭਾਈ ਮਿਹਰ ਚੰਦ ਜੀ ਨੇ ਇਹ ਖ਼ੁਸ਼ੀ ਭਰੀ ਖ਼ਬਰ ਢਾਕੇ ਜਾ ਕੇ ਗੁਰੂ ਜੀ ਨੂੰ ਦਿੱਤੀ। ਪਟਨੇ ਦੀ ਸੰਗਤ ਨੇ ਬਾਲਕ ਦੇ ਜਨਮ ਦੀ ਬਹੁਤ ਖ਼ੁਸ਼ੀ ਮਨਾਈ। ਗੁਰੂ ਜੀ ਨੇ ਹੁਕਮਨਾਮਾ ਭੇਜਿਆਃ-

"ਸਰਬੱਤ ਸੰਗਤ ਪਟਨੇ ਕੀ ਜਿਨਿ ਸਿੱਖ ਵਾਹਿਗੁਰੂ ਕੀਯਾ ਹੈ, ਤਿਸਕੇ ਮਨੋਰਥ ਪੂਰੇ ਹੋਵੇਹਿਗੇ। ਗੋਬਿੰਦਾਸ ਕੀ ਵਧਾਈ ਉਪਰ ਸੰਗਤ ਖਰਚ ਕੀਯਾ, ਗੁਰ ਕੀ ਦਰਗਾਹ ਥਾਇ ਪਯਾ। ਰੁਪਏ ਕੀ ਮੋਹਰ ਥਾਇ ਪੜੀ, ਪੀਛੇ ਸੇਵਾ ਕੀਤੀ ਸੋ ਥਾਇ ਪੜੀ। ਆਗੇ ਜੋ ਸੇਵਾ ਕਰੇਗਾ ਤਿਸਕਾ ਭਲਾ ਹੋਗੁ। ਸੰਗਤ ਕੇ ਰੁਜ਼ਗਾਰ ਮੇਂ ਬਰਕਤ ਹੋਗੁ। ਭਾਈ ਜੀ ਸਰਪਾਉ ਭੇਜਿਆ ਹੈ, ਪਟਨਾ ਗੁਰੂ ਕਾ ਘਰ ਹੈ, ਸੰਗਤ ਕਾ ਭਲਾ ਹੋਗੁ"।

ਇੱਥੇ ਗੁਰੂ ਜੀ ਨੇ ਬਾਲਕ ਦਾ ਨਾਮ ਗੋਬਿੰਦ ਦਾਸ ਲਿਖਿਆ ਹੈ। ਗੋਬਿੰਦਰਾਏ ਨਹੀਂ। ਇਕ ਹੋਰ ਹੁਕਮਨਾਮੇ ਵਿੱਚ ਵੀ ਇਹੋ ਨਾਮ ਹੈ ਗੋਬਿੰਦਰਾਏ ਨਹੀਂ। ਉਹ ਹੁਕਮਨਾਮਾ ਇਸ ਤਰ੍ਹਾਂ ਹੈਃ- ਸੰਗਤ ਸੇਵਾ ਗੋਬਿੰਦ ਦਾਸ ਕੀ ਕਰਤੀ ਹੈ, ਸੇਵਾ ਸੰਗਤ ਕੀ ਗੁਰੂ ਕੀ ਦਰਗਾਹ ਥਾਇ ਪੜੇਗੀ।

ਗੁਰੂ ਜੀ ਦਾ ਢਾਕੇ ਪੁੱਜਣਾ ਸੁਣ ਕੇ ਉੱਥੋਂ ਦੀ ਸੰਗਤ ਦਰਸ਼ਨਾਂ ਲਈ ਬਿਹਬਲ ਹੋ ਰਹੀ ਸੀ। ਢਾਕੇ ਵਿੱਚ ਗੁਰੂ ਜੀ ਦੇ ਰਹਿਣ ਦਾ ਪ੍ਰਬੰਧ ਬੁਲਾਕੀਦਾਸ ਨੇ "ਸੰਗਤਟੋਲਾ" ਵਿੱਚ ਕੀਤਾ। ਬੁਲਾਕੀਦਾਸ ਦੀ ਮਾਤਾ ਸ਼ਰਧਾ ਦੀ ਮੂਰਤ ਸੀ। ਉਹ ਬਹੁਤ ਚਿਰ ਤੋਂ ਗੁਰੂ ਜੀ ਦੇ ਢਾਕੇ ਆਉਣ ਦੀ ਉਡੀਕ ਕਰ ਰਹੀ ਸੀ। ਉਸਨੇ ਮਨ ਵਿੱਚ ਇਹ ਇੱਛਾ ਪਾਲੀ ਹੋਈ ਸੀ, ਕਿ ਗੁਰੂ ਜੀ ਆ ਕੇ ਉਸਦੇ ਨਵੇਂ ਬਣਾਏ ਸਿੰਘਾਸਣ ਨੂੰ ਆਪਣੀ ਚਰਨਛੋਹ ਨਾਲ ਨਿਵਾਜ ਕੇ ਉਸਦੀ ਆਸਾ ਪੂਰੀ ਕਰਨ। ਮਾਤਾ ਨੇ ਉਹ ਬਿਸਤਰਾ ਅਤੇ ਬਸਤਰ ਆਪ ਹੱਥੀਂ ਸੂਤ ਕੱਤ ਕੇ ਬੁਣੇ ਸਨ। ਜਦੋਂ ਮਾਤਾ ਨੂੰ ਪਤਾ ਲੱਗਾ ਕਿ ਗੁਰੂ ਜੀ ਏਧਰ ਆ ਰਹੇ ਹਨ ਤਾਂ ਮਾਤਾ ਨੇ ਛੇਤੀ ਦੇਣੀ ਉਹ ਬਿਸਤਰਾ ਬਿਛਾਇਆ ਤੇ ਬਸਤਰ ਕੱਢ ਕੇ ਰੱਖ ਲਏ। ਗੁਰੂ ਜੀ ਆ ਕੇ ਸਿੰਘਾਸਣ ਉੱਤੇ ਬੈਠ ਗਏ। ਫਿਰ ਉਨ੍ਹਾਂ ਨੇ ਮਾਤਾ ਦੇ ਬਸਤਰ ਵੀ ਪਹਿਨ ਲਏ। ਫਿਰ ਬਚਨ ਹੋਏਃ- "ਮਾਤਾ ਅਸੀਂ ਤੇਰੇ ਪ੍ਰੇਮ ਦੇ ਖਿੱਚੇ ਹੋਏ ਹੀ ਏਧਰ ਆਏ ਹਾਂ"।

ਮਾਤਾ ਨੇ ਬੇਨਤੀ ਕੀਤੀ ਕਿ ਤੁਸੀਂ ਆਪਣੀ ਇਕ ਫੋਟੋ ਬਣਾ ਕੇ ਮੈਨੂੰ ਦੇ ਜਾਓ, ਤਾਂ ਜੋ ਤੁਹਾਡੇ ਦਰਸ਼ਨਾਂ ਲਈ ਰੱਖ ਸਕਾਂ। ਗੁਰੂ ਜੀ ਨੇ ਬੁਲਾਕੀਦਾਸ ਨੂੰ ਕਿਹਾ ਕਿ ਉਹ ਕਿਸੇ ਕਲਾਕਾਰ ਨੂੰ ਸੱਦ ਕੇ ਤਸਵੀਰ ਬਣਵਾ ਲਏ। ਕਲਾਕਾਰ ਜਦ

ਵੀ ਗੁਰੂ ਜੀ ਦੇ ਚੇਹਰੇ ਵੱਲ ਦੇਖੇ ਤਾਂ ਉਸਨੂੰ ਚਾਨਣ ਹੀ ਚਾਨਣ ਦਿਸੇ। ਉਹ ਬਹੁਤ ਚਿਰ ਕੋਸ਼ਿਸ਼ ਕਰਦਾ ਰਿਹਾ, ਪਰ ਉਹ ਗੁਰੂ ਜੀ ਦਾ ਚੇਹਰਾ ਨਾ ਬਣਾ ਸਕਿਆ। ਉਸਨੇ ਖਿਮਾਂ ਮੰਗੀ। ਫਿਰ ਗੁਰੂ ਜੀ ਨੇ ਬੁਰਸ਼ ਲੈ ਕੇ ਆਪ ਆਪਣਾ ਚਿਹਰਾ ਬਣਾਇਆ। ਮਹਿਮਾ ਪ੍ਰਕਾਸ਼ ਵਿੱਚ ਕੁੱਝ ਇਸ ਤਰ੍ਹਾਂ ਅੰਕਿਤ ਹੈ।

"ਬੜਾ ਲਿਖਾਰੀ ਲਿਆਈ ਮਾਈ,
ਸਤਿਗੁਰ ਹਜ਼ੂਰ ਤਸਵੀਰ ਲਿਖਾਈ,
ਸ਼ਗਲ ਅੰਗ, ਬਸਤ੍ਰ ਸ਼ੁਭ ਲਿਖਾ,
ਮੁੱਖ ਕਮਲ ਪ੍ਰਭਾ ਨਹੀਂ ਲਿਖ ਸਕਾ,
ਦੇਖ ਦਿਆਲ ਕਲਮ ਹੱਥ ਲੀਨਾ,
ਨਿਜ ਹਾਥ ਸੁਧਾਰ ਸੰਪੂਰਨ ਕੀਨਾ,
ਤਬ ਮਾਈ ਕੋ ਮੂਰਤ ਪ੍ਰਭ ਦੀਨਾ।

ਇਕ ਹੋਰ ਘਟਣਾ ਦਾ ਜ਼ਿਕਰ ਕਰਨਾ ਬਣਦਾ ਹੈ। ਬੰਗਾਲੀ ਕਈ ਕਿਸਮ ਦੇ ਜਾਦੂ ਦਿਖਾ ਕੇ ਔਰੰਗਜ਼ੇਬ ਨੂੰ ਭੈ ਭੀਤ ਕਰ ਰਹੇ ਸਨ। ਬੰਗਾਲ ਦਾ ਇਲਾਕਾ ਉਸਦੇ ਹੱਥ ਨਹੀਂ ਸੀ ਆ ਰਿਹਾ। ਉਸਦੇ ਦੋ ਤਿੰਨ ਚੰਗੇ ਸਿਪਾਸਲਾਰ ਮਾਰੇ ਗਏ ਸਨ। ਔਰੰਗਜ਼ੇਬ ਨੇ ਰਾਜਾ ਰਾਮ ਸਿੰਘ ਨੂੰ ਇਸ ਇਰਾਦੇ ਨਾਲ ਬੰਗਾਲ ਦੀ ਮੁਹਿੰਮ 'ਤੇ ਭੇਜਿਆ ਕਿ ਰਾਮ ਸਿੰਘ ਮਰ ਗਿਆ ਤਾਂ ਉਸਤੋਂ ਪਿੱਛਾ ਛੁੱਟੂ ਤੇ ਜੇ ਉਹ ਜਿੱਤ ਗਿਆ ਤਾਂ ਬੰਗਾਲ ਉਸਦੇ ਅਧੀਨ ਹੋ ਜਾਊ। ਰਾਮ ਸਿੰਘ ਉਸ ਮੁਹਿੰਮ ਤੇ ਜਾਣ ਤੋਂ ਪਹਿਲਾਂ ਗੁਰੂ ਜੀ ਤੋਂ ਅਸ਼ੀਰਵਾਦ ਲੈਣ ਗਿਆ, ਤੇ ਆਪਣੀ ਚਿੰਤਾ ਦੱਸੀ। ਗੁਰੂ ਜੀ ਨੇ ਉਸਨੂੰ ਹੌਸਲਾ ਦਿੱਤਾ, ਤੂੰ ਕੋਈ ਚਿੰਤਾ ਨਾ ਕਰ ਚਕ੍ਰਧਵਜ ਨੂੰ ਹਾਰ ਖਾਣੀ ਪਵੇਗੀ।

ਬਹੁਤ ਚਿਰ ਲੜਾਈ ਹੁੰਦੀ ਰਹੀ, ਹਾਰ ਜਿੱਤ ਕਿਸੇ ਦੀ ਨਾ ਹੋਈ। ਫਿਰ ਗੁਰੂ ਜੀ ਨੇ ਦੋਹਾਂ ਦੀ ਮਿਲਣੀ ਕਰਾਕੇ ਸਮਝਾਇਆ ਕਿ ਲੜਾਈ ਵਿਚ ਕੁੱਝ ਨਹੀਂ ਰੱਖਿਆ, ਆਪਸ ਵਿੱਚ ਸਮਝੌਤਾ ਕਰ ਲਓ। ਇਸ ਤਰ੍ਹਾਂ ਰਾਮ ਸਿੰਘ ਅਤੇ ਚਕ੍ਰਧਵਜ ਪੱਗ ਵੱਟ ਭਰਾ ਬਣ ਗਏ। ਚਕ੍ਰਧਵਜ ਨੇ ਹਮਲੇ ਕਰਨੇ ਛੱਡ ਦਿੱਤੇ। ਉੱਥੋਂ ਗੁਰੂ ਜੀ ਮਨੀਪੁਰ ਗਏ ਤੇ ਫਿਰ ਵਾਪਸੀ ਕਰ ਲਈ। ਕੁਗਾਵ, ਧੂਲਾਘਾਟ, ਅਗਰਤਲਾ ਹੁੰਦੇ ਹੋਏ ਕਲਕੱਤੇ ਪਹੁੰਚੇ। ਉੱਥੋਂ ਦੇ ਰਾਜੇ ਹਜ਼ੂਰੀ ਸਿੰਘ ਬਹਿਲ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਕਲਕੱਤੇ ਤੋਂ ਚੱਲ ਕੇ ਗੁਰੂ ਜੀ ਕਈ ਥਾਵਾਂ ਤੋਂ ਹੁੰਦੇ ਹੋਏ ਪਟਨੇ ਪਹੁੰਚ ਗਏ। ਸ਼ਹਿਰ ਵਾਸੀਆਂ ਅਤੇ ਪਰਿਵਾਰ ਨੇ ਬਹੁਤ ਖੁਸ਼ੀ ਮਨਾਈ ਅਤੇ ਗਰੀਬ-ਲੋੜਵੰਦਾਂ ਨੂੰ ਬਹੁਤ ਪੁੰਨ-ਦਾਨ ਕੀਤਾ।

ਔਰੰਗਜ਼ੇਬ ਦੀ ਫ਼ਿਰਕੂ ਨੀਤੀ ਫਿਰ ਜ਼ੋਰਾਂ ਤੇ ਹੋ ਗਈ। ਉਸਦੇ ਹੁਕਮ ਨਾਲ ਮੰਦਰ, ਗੁਰਦੁਆਰੇ, ਧਰਮਸ਼ਾਲਾਮਾਂ ਢਾ ਢੇਰੀ ਕਰਕੇ ਮਸੀਤਾਂ ਬਨਣ ਲੱਗੀਆਂ। ਗੈਰ ਮੁਸਲਿਮ ਪਰਜਾ 'ਤੇ ਵੀ ਜ਼ੁਲਮ ਹੋਣ ਲੱਗ ਪਿਆ। ਗੁਰੂ ਜੀ ਨੇ ਪਰਿਵਾਰ ਨੂੰ ਅਜੇ ਪਟਨੇ ਵਿੱਚ ਹੀ ਰਹਿਣ ਲਈ ਕਿਹਾ ਸੀ ਕਿ ਜਦੋਂ ਤੱਕ ਸੱਦਾ ਨਾ ਆਵੇ ਤੁਸੀਂ ਇੱਥੇ ਹੀ ਰਹਿਣਾ ਹੈ। ਗੁਰੂ ਜੀ ਨੇ ਆਨੰਦਪੁਰ ਨੂੰ ਚਾਲੇ ਪਾ ਦਿੱਤੇ।

ਲਖਨੌਰ ਤੋਂ ਹੀ ਗੁਰੂ ਜੀ ਨੇ ਰਾਜਾ ਰਾਮ ਸਿੰਘ ਦੀ ਮਾਤਾ ਨੂੰ ਦਿੱਲੀ ਮਿਲਣ ਲਈ ਸੁਨੇਹਾ ਭੇਜ ਦਿੱਤਾ ਸੀ। ਰਾਣੀ ਪੁਸ਼ਪਾ ਦੇਵੀ ਦਿੱਲੀ ਦੇ ਦੱਸੇ ਟਿਕਾਣੇ 'ਤੇ ਆ ਕੇ ਗੁਰੂ ਜੀ ਨੂੰ ਮਿਲੀ। ਗੁਰੂ ਜੀ ਨੇ ਉਨ੍ਹਾਂ ਨੂੰ ਰਾਮ ਸਿੰਘ ਦੀ ਰਾਜੀ ਖੁਸ਼ੀ ਬਾਰੇ ਦੱਸਿਆ। ਰਾਣੀ ਨੇ ਦਿੱਲੀ ਮਥੁਰਾ ਦੇ ਹਾਲਾਤ ਤੋਂ ਜਾਣੂ ਕਰਵਾਇਆ। ਰਾਣੀ ਨੇ ਦੱਸਿਆ ਕਿ ਮਥੁਰਾ ਵਿੱਚ ਜੋ ਮੰਦਰ ਨਰ ਸਿੰਘ ਬੁੰਦੇਲਾ ਨੇ 33 ਲੱਖ ਰੁਪਏ ਖਰਚ ਕੇ ਬਣਵਾਇਆ ਸੀ, ਹਕੂਮਤ ਨੇ ਉਹ ਢਾਹ ਦਿੱਤਾ ਹੈ ਤੇ ਨਗਰ ਦਾ ਨਾਮ ਵੀ ਇਸਲਾਮਾਬਾਦ ਰੱਖ ਦਿੱਤਾ ਹੈ। ਪੁਲਿਸ ਬੜੀ ਚੁਕੱਨੀ ਹੋ ਕੇ ਗੁਰੂ ਜੀ ਦੀ ਹਰ ਕਿਰਿਆ ਦੀ ਨਿਗਰਾਨੀ ਕਰ ਰਹੀ ਸੀ। ਗੁਰੂ ਜੀ ਢਾਈ ਕੁ ਮਹੀਨੇ ਦਿੱਲੀ ਵਿੱਚ ਰਹੇ। ਬਾਬਾ ਬੁੱਢਾ ਜੀ ਅੰਮ੍ਰਿਤਸਰ ਦੀ ਸੰਗਤ ਨਾਲ ਗੁਰੂ ਜੀ ਦੇ ਦਰਸ਼ਨਾਂ ਲਈ ਅਨੰਦਪੁਰ ਆਏ। ਗੁਰੂ ਜੀ ਦੇ ਅਨੰਦਪੁਰ ਪਹੁੰਚਣ 'ਤੇ ਅਨੰਦਪੁਰ ਨੂੰ ਰੌਸ਼ਨੀ ਨਾਲ ਸਜਾਇਆ ਗਿਆ।

ਅਨੰਦਪੁਰ ਰਹਿ ਕੇ ਬੁੱਢਾ ਜੀ ਲੰਗਰ ਦੀ ਸੇਵਾ ਕਰਨ ਲੱਗੇ। ਭਾਈ ਕਨ੍ਹਈਆ ਜੀ ਵੀ ਅਨੰਦਪੁਰ ਦਰਸ਼ਨਾਂ ਲਈ ਆਏ ਤੇ ਸੇਵਾ ਵਿੱਚ ਜੁੱਟ ਗਏ। ਪਟਨਾ ਵਾਸੀਆਂ ਨੂੰ ਜਦੋਂ ਗੋਬਿੰਦ ਦਾਸ ਜੀ ਦੇ ਅਨੰਦਪੁਰ ਜਾਣ ਦਾ ਪਤਾ ਲੱਗਾ ਤਾਂ ਉਨ੍ਹਾਂ 'ਤੇ ਵਿਯੋਗ ਤਾਰੀ ਹੋ ਗਿਆ। ਰਾਣੀ ਫਤਿਹ ਚੰਦ ਨੇ ਪੁੱਛਿਆ:-

"ਮਹਾਰਾਜ, ਹੁਣ ਦਰਸ਼ਨ ਕਿਵੇਂ ਹੋਣਗੇ?" ਤਾਂ ਗੋਬਿੰਦ ਦਾਸ ਨੇ ਕਿਹਾ, "ਜਦੋਂ ਵੀ ਛੋਲੇ ਪੂਰੀਆਂ ਬਣਾ ਕੇ ਬੱਚਿਆਂ ਨੂੰ ਖਵਾਓਗੇ, ਮੈਂ ਉਨ੍ਹਾਂ ਵਿੱਚ ਹੀ ਬੈਠਾ ਦਿਸਾਂਗਾ"। ਜਦੋਂ ਰਸਤੇ ਦੇ ਸਾਰੇ ਇੰਤਜਾਮ ਹੋ ਗਏ ਤਾਂ ਗੋਬਿੰਦ ਦਾਸ, ਮਾਤਾ ਨਾਨਕੀ, ਮਾਤਾ ਗੁਜਰੀ ਜੀ ਨੇ ਸੰਗਤ ਨਾਲ ਅਨੰਦਪੁਰ ਨੂੰ ਚਾਲੇ ਪਾ ਦਿੱਤੇ। ਪੈਂਡਾ ਤਹਿ ਕਰਦੇ ਹੋਏ ਜਦੋਂ ਆਪ ਸੰਗਤ ਸਣੇ ਕੀਰਤਪੁਰ ਪਹੁੰਚੇ ਤਾਂ ਬਾਬਾ ਸੂਰਜਮੱਲ ਅਤੇ ਉਨ੍ਹਾਂ ਦੀ ਸੰਤਾਨ ਅਤੇ ਹੋਰ ਮੁਖੀ ਬਹੁਤ ਹੀ ਆਦਰ ਸਨਮਾਨ ਨਾਲ ਅੱਗੋਂ ਲੈਣ ਆਏ ਤੇ ਜੀ ਆਇਆਂ ਕਿਹਾ। ਅਨੰਦਪੁਰ ਤੋਂ ਵੀ ਬਹੁਤ ਸਾਰੀ ਸੰਗਤ ਦਰਸ਼ਨਾਂ ਲਈ ਆਈ ਹੋਈ ਸੀ। ਕੁੱਝ ਚਿਰ ਇੱਥੇ ਰਹਿ ਕੇ ਆਪ ਨੇ "ਚੱਕ ਨਾਨਕੀ" ਜਾਣ ਦੀ ਤਿਆਰੀ ਕਰ ਲਈ।

ਜਦੋਂ ਆਪ "ਚੱਕ ਨਾਨਕੀ" ਦੀ ਜੂਹ 'ਤੇ ਪਹੁੰਚੇ ਤਾਂ ਉੱਥੇ ਖੜੇ ਹੋ ਕੇ ਆਪ ਨੇ ਆਨੰਦ ਸਾਹਿਬ ਦੀਆਂ ਪੰਜ ਪਉੜੀਆਂ

ਦਾ ਪਾਠ ਕਰਕੇ ਬਚਨ ਕੀਤਾ ਕਿ ਅੱਜ ਤੋਂ ਇਸ ਨਗਰ ਦਾ ਨਾਮ ਅਨੰਦਪੁਰ ਹੋਇਆ।

ਔਰੰਗਜ਼ੇਬ ਦਾ ਦਮਨ ਚੱਕਰ ਜਾਰੀ ਸੀ। ਉਹ ਗ਼ੈਰ ਮੁਸਲਿਮ ਅਸਥਾਨ ਢਾਈ ਜਾ ਰਿਹਾ ਸੀ। ਤੇ ਸਭ ਨੂੰ ਮੁਸਲਮਾਨ ਬਨਣ ਲਈ ਮਜ਼ਬੂਰ ਕਰ ਰਿਹਾ ਸੀ।

ਉਸਨੇ ਤਾਂ ਗੱਦੀ ਪ੍ਰਾਪਤੀ ਲਈ ਆਪਣੇ ਸਕੇ ਭਰਾਵਾਂ ਅਤੇ ਪਿਓ ਨੂੰ ਵੀ ਮੌਤ ਦੇ ਰਾਹੇ ਪਾ ਦਿੱਤਾ ਸੀ। ਗ਼ੈਰ ਮੁਸਲਮਾਨਾਂ ਲਈ ਸਰਕਾਰੀ ਨੌਕਰੀਆਂ ਖਤਮ ਕਰਕੇ ਅਤੇ ਟੈਕਸ ਲਾ ਕੇ ਆਰਥਕ ਔਕੜਾਂ ਖੜ੍ਹੀਆਂ ਕਰ ਦਿੱਤੀਆਂ ਸਨ। ਪਾਬੰਦੀਆਂ ਏਨੀਆਂ ਕਰ ਦਿੱਤੀਆਂ ਕਿ ਲੋਕ ਬਗਾਵਤ ਕਰਨ ਲੱਗ ਪਏ। ਇਕ ਥਾਂ ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਹੈ,

"ਭਯੋ ਮੁਹੰਮਦ ਪਰਚਮ ਦੇਸ, ਤਿਤ ਤੁਰਕਾਨੇ ਓਜ਼ ਵਿਸ਼ੇਸ਼।
ਕਿਤ ਕਿਤ ਹਿੰਦੂ ਰਹੇ ਨਿਜੋਰ, ਤਾਕ ਕਰੈਂ ਪੂਰਬ ਤਿਸ ਓਰ।

ਔਰੰਗਜ਼ੇਬ ਦੇ ਕਹਿਣ ਤੇ ਇਫ਼ਤਿਖ਼ਾਰ ਖਾਨ ਨੇ ਕਸ਼ਮੀਰ ਵਿਚ ਅੱਤ ਚੁੱਕੀ ਤਾਂ ਸਿਆਣੇ ਬੰਦੇ ਸਿਰ ਜੋੜ ਕੇ ਸੋਚਣ ਲੱਗ ਪਏ ਕਿ ਹੁਣ ਕਿੱਥੇ ਪਨਾਹ ਲਈ ਜਾਏ। ਫਿਰ ਸਾਰਿਆਂ ਨੇ ਗੁਰੂ ਤੇਗ਼ ਬਹਾਦਰ ਜੀ ਕੋਲ ਜਾਣਾ ਹੀ ਉਚਿੱਤ ਸਮਝ ਕੇ, ਗੁਰੂ ਜੀ ਕੋਲ ਆ ਗਏ ਤੇ ਅਰਜ਼ ਕੀਤੀ, ਹਕੂਮਤ ਸਾਡਾ ਧਰਮ ਨਾਸ ਕਰਨ 'ਤੇ ਤੁਲੀ ਹੋਈ ਹੈ, ਸਾਡੀ ਰੱਖਿਆ ਕਰੋ। ਇਹ ਸਾਰੀ ਗੱਲਬਾਤ ਗੋਬਿੰਦ ਦਾਸ ਜੀ ਸੁਣ ਰਹੇ ਸਨ। ਝੱਟ ਹੀ ਉਨ੍ਹਾਂ ਨੇ ਗੁਰੂ ਪਿਤਾ ਨੂੰ ਆਖਿਆ:-

"ਐਸੇ ਸਮੇਂ ਗਵਰ ਸਮਜਗ ਮੈਂ ਸਮਰਥ ਪਰਉਪਕਾਰੀ।
ਨਾ ਮਹਾਤਮਾ, ਪਰਮਾਤਮਾ, ਪੂਰਨ ਪੁਰਖ ਅਵਤਾਰੀ।
ਜੇ ਸਿਰ ਦੀਜੇ ਪਰਜਾ ਬਚੇ ਤੋ ਬਿਨ ਦੇਰੀ ਦੇਜੀਏ।
ਨਫ਼ੇ ਵਾਰ ਇਸਕੋ ਸਮ ਸੌਦਾ ਔਰ ਨਾ ਕੋਈ ਪਰੀਏ"।
(ਪੰਥ ਪ੍ਰਕਾਸ਼)

ਗੁਰੂ ਤੇਗ਼ ਬਹਾਦਰ ਜੀ ਤਾਂ ਇਹ ਸਭ ਕੁੱਝ ਸੋਚ ਕੇ ਹੀ ਬੈਠੇ ਸਨ। ਜਦੋਂ ਉਨ੍ਹਾਂ ਨੇ ਗੋਬਿੰਦ ਦਾਸ ਜੀ ਦੇ ਮੂਹੋਂ ਇਹ ਸ਼ਬਦ ਸੁਣੇ ਤਾਂ ਉਨ੍ਹਾਂ ਉਸੇ ਵੇਲੇ ਗੋਬਿੰਦ ਦਾਸ ਨੂੰ ਕਮਰਕੱਸਾ ਕਰਵਾਇਆ, ਸ਼ਸਤਰ ਪਹਿਨਾਏ, ਪੰਜ ਪੈਸੇ ਅਤੇ ਨਾਰੀਅਲ ਰੱਖ ਕੇ ਮੱਥਾ ਟੇਕਿਆ ਤੇ ਗੁਰਗੱਦੀ ਦੀ ਜ਼ੁੰਮੇਵਾਰੀ ਸੌਂਪ ਦਿੱਤੀ। ਗੁਰੂ ਗੋਬਿੰਦ ਦਾਸ ਨੇ ਪਿਤਾ ਜੀ ਨੂੰ ਜਾਣ ਦੀ ਆਗਿਆ ਦਿੰਦਿਆਂ ਕਿਹਾ, "ਪਿਤਾ ਗੁਰੂ, ਤਊ ਕਰੇ ਸਹਾਇ"। ਜਦੋਂ ਸੰਗਤ ਨੂੰ ਪਤਾ ਲੱਗਾ ਕਿ ਗੁਰੂ ਜੀ ਧਰਮ ਹੇਤਿ ਸਾਕਾ ਕਰਨ ਚੱਲੇ ਹਨ, ਤਾਂ ਉਨ੍ਹਾਂ ਨਾਲ ਜਾਣ ਲਈ ਅਨੰਦਪੁਰ ਨੂੰ ਵਹੀਰਾਂ ਘੱਤ ਦਿੱਤੀਆਂ। ਗੁਰੂ ਜੀ ਨੇ ਬਾਕੀ ਸੰਗਤ ਨੂੰ ਤਾਂ ਅਨੰਦਪੁਰ ਦੀ ਫਿਰਨੀ ਤੋਂ ਅੱਗੇ ਜਾਣੋ ਰੋਕ ਦਿੱਤਾ, ਤੇ ਭਾਣਾ ਮੰਨਣ ਲਈ ਕਿਹਾ। ਭਾਈ ਦਿਆਲਾ ਜੀ, ਭਾਈ ਮਤੀਦਾਸ, ਭਾਈ ਸਤੀਦਾਸ, ਭਾਈ ਉਦਾ ਜੀ ਤੇ ਭਾਈ ਗੁਰਦਿੱਤਾ ਜੀ ਨੂੰ ਨਾਲ ਜਾਣ ਦੀ ਆਗਿਆ ਦਿੱਤੀ।

ਲਾਲਾ ਦੌਲਤ ਰਾਏ ਜੀ ਦੀ ਟਿੱਪਣੀ ਜਾਨਣ ਯੋਗ ਹੈ। ਉਹ ਕਹਿੰਦੇ ਹਨ ਕਿ ਉਲਟੀ ਗੰਗਾ ਵਹਾਉਣ ਦਾ ਅਖਾਣ ਤਾਂ ਬਹੁਤ ਦੇਰ ਤੋਂ ਸੁਣ ਰਹੇ ਸੀ। ਪਰ ਇਹ ਗੱਲ ਸਮਝਾਈ ਗੁਰੂ ਤੇਗ਼ ਬਹਾਦਰ ਜੀ ਨੇ। "ਆਜ ਤੱਕ ਜੇ ਨਾ ਹੂਆ ਕਿ ਕਾਤਲ ਮਕਤੂਲ ਕੇ ਪਾਸ ਜਾਏ, ਯਹ ਨਹੀਂ ਕਿ ਮਕਤੂਲ ਕਾਤਲ ਕੇ ਪਾਸ ਜਾਏ"। ਐਸਾ ਕਰਕੇ ਗੁਰੂ ਜੀ ਨੇ ਉਲਟੀ ਗੰਗਾ ਵਹਾ ਦਿੱਤੀ।

ਗੁਰੂ ਤੇਗ਼ ਬਹਾਦਰ ਜੀ ਜਦੋਂ ਆਗਰੇ ਪਹੁੰਚੇ, ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਫਿਰ ਫ਼ੌਜ਼ ਦੇ ਪਹਿਰੇ ਹੇਠ ਉਨ੍ਹਾਂ ਨੂੰ ਦਿੱਲੀ ਲਿਆ ਕੇ ਨਜ਼ਾਮ ਸ਼ਫੀ ਖਾਨ ਦੇ ਸਪੁਰਦ ਕਰ ਦਿੱਤਾ ਗਿਆ। ਗੁਰੂ ਜੀ ਨਾਲ ਭਾਈ ਮਤੀਦਾਸ, ਭਾਈ ਸਤੀਦਾਸ ਅਤੇ ਭਾਈ ਦਿਆਲਾ ਜੀ ਨੂੰ ਵੀ ਗ੍ਰਿਫ਼ਤਾਰ ਕੀਤਾ ਗਿਆ। ਭਾਈ ਉਦਾ ਜੀ ਤੇ ਭਾਈ ਗੁਰਦਿੱਤਾ ਜੀ ਨੂੰ ਇਹ ਕਹਿ ਕੇ ਫੜਿਆ ਨਾ ਗਿਆ ਕਿ ਉਹ ਦੋਵੇਂ ਸਾਕੇ ਤੋਂ ਬਾਅਦ ਮੌਕਾ ਸੰਭਾਲਣ ਤੇ ਪਿੱਛੇ ਖ਼ਬਰ ਦੇਣ। ਗੁਰੂ ਜੀ ਹੁਰਾਂ ਨੂੰ ਇਕ ਖ਼ਸਤਾਹਾਲ ਹਵੇਲੀ ਵਿੱਚ ਰੱਖਿਆ ਗਿਆ। ਫਿਰ ਉੱਥੋਂ ਇਕ ਪਿੰਜਰੇ ਵਿੱਚ ਪਾ ਕੇ ਚਾਂਦਨੀ ਚੌਕ ਲਿਆਂਦਾ ਗਿਆ। ਓਥੇ ਆ ਕੇ ਗੁਰੂ ਜੀ ਨੂੰ ਵਾਰ ਵਾਰ ਦੀਨ ਵਿੱਚ ਆਉਣ ਲਈ ਜਾਂ ਕਰਾਮਾਤ ਦਿਖਾਉਣ ਲਈ ਕਿਹਾ ਗਿਆ। ਗੁਰੂ ਜੀ ਨੇ ਬਚਨ ਕੀਤਾ:-

"ਜੋ ਆਪਣੇ ਘਰ ਰਹੇ ਸੋ ਦੀਨ ਕਹਾਵੇ।
ਦੂਜੇ ਘਰ ਬੇਦੀਨ ਕਹਾਵੇ।
ਅਜ਼ਮਤ ਹੈ ਕਹਿਰ ਫ਼ਕੀਰ ਨਹੀਂ ਦੱਸੇ।
ਸਾਈਂ ਖੜਾ ਸਿਰ ਉਪਰਿ ਹੱਸੇ।

ਗੁਰੂ ਜੀ ਨੂੰ ਜਦੋਂ ਉਹ ਤਸੀਹੇ ਦੇਣੇ ਨਾ ਹਟੇ ਤਾਂ ਭਾਈ ਮਤੀਦਾਸ ਨੇ ਦਿੱਲੀ ਤੇ ਲਾਹੌਰ ਦੀ ਇੱਟ ਨਾਲ ਇੱਟ ਖੜਕਾਉਣ ਦੀ ਆਗਿਆ ਗੁਰੂ ਜੀ ਤੋਂ ਮੰਗੀ। ਗੁਰੂ ਜੀ ਨੇ ਗੁੱਸੇ ਹੁੰਦਿਆਂ ਪੁੱਛਿਆ, "ਤੇਰੇ ਕੋਲ ਇਹ ਸ਼ਕਤੀ ਕਿੱਥੋਂ ਆਈ?" ਤਾਂ ਭਾਈ ਜੀ ਨੇ ਦੱਸਿਆ, "ਗੁਰ ਚਰਨਾਂ ਤੋਂ"। ਗੁਰੂ ਜੀ ਨੇ ਕਿਹਾ:-

"ਤੁਸੀਂ ਆਪਾ ਦਿਖਾਉਣ ਦਾ ਖਿਆਲ ਮਨ ਵਿੱਚ ਪੈਦਾ ਕਰ ਲਿਆ ਹੈ। ਜਿਸ ਨਾਲ ਹੰਕਾਰ ਪੈਦਾ ਹੁੰਦਾ ਹੈ, ਇਹ ਚੰਗਾ ਨਹੀਂ।

ਜਦੋਂ ਦਿੱਲੀ ਦੀ ਸੰਗਤ ਨੂੰ ਸਾਰੀ ਗੱਲ ਪਤਾ ਲੱਗੀ ਤਾਂ

ਉਹ, ਕੋਤਵਾਲ ਨੂੰ ਦੇਣ ਲਈ ਪੈਸਾ ਇਕੱਠਾ ਕਰਕੇ ਲਿਆਏ, ਤਾਂ ਕਿ ਗੁਰੂ ਜੀ ਹੁਰਾਂ ਨੂੰ ਛੁਡਾਇਆ ਜਾ ਸਕੇ। ਪਰ ਗੁਰੂ ਜੀ ਨੇ ਮਨ੍ਹਾਂ ਕਰਦਿਆਂ ਕਿਹਾ:-

ਸੀਸ ਹੈ ਸੁਪਨਾ, ਅੰਤ ਹੈ ਜਾਣਾ।
ਰਜਾਇ ਸਾਈਂ ਦੀ, ਸੀਸ ਪਰ ਜੋ ਹੋਵੇ ਉਸਦਾ ਭਾਣਾ।

ਭਾਈ ਮਤੀਦਾਸ ਦੇ ਕਰਾਮਾਤ ਦਿਖਾਉਣ ਬਾਰੇ ਜਦੋਂ ਸਿਪਾਹੀਆਂ ਨੂੰ ਪਤਾ ਲੱਗਾ ਤਾਂ ਉਹ ਹੋਰ ਵੀ ਤਸੀਹੇ ਦੇਣ ਲੱਗ ਪਏ। ਅਖੀਰ ਮਤੀਦਾਸ ਜੀ ਨੂੰ ਆਰੇ ਨਾਲ ਚੀਰਨ ਦਾ ਹੁਕਮ ਦਿੱਤਾ ਗਿਆ।

"ਦੋ ਤਖਤ ਮੇ ਦੀਆ ਬੰਸਾਇ,
ਜਲਾਦਨ ਕੋ ਹੁਕਮ ਕਰਵਾਇਆ
ਆਰੇ ਸੇ ਤਿਸਤਿਸ ਕਰ ਚਿਰਾਇਆ।

ਉਸਤੋਂ ਬਾਅਦ ਭਾਈ ਦਿਆਲੇ ਨੂੰ ਦੇਗ਼ ਵਿੱਚ ਉਬਾਲਣ ਦਾ ਹੁਕਮ ਹੋਇਆ। ਭਾਈ ਸਤੀ ਦਾਸ ਜੀ ਨੂੰ ਰੂੰ ਵਿੱਚ ਲਪੇਟ ਕੇ ਸ਼ਹੀਦ ਕਰਨ ਦਾ ਹੁਕਮ ਦਿੱਤਾ ਗਿਆ। ਭਾਈ ਸਤੀ ਦਾਸ ਦੀ ਸ਼ਹੀਦੀ ਪਿੱਛੋਂ ਗੁਰੂ ਜੀ ਨੂੰ ਕਲਮਾ ਪੜ੍ਹ ਕੇ ਸ਼ਰਹਾ ਧਾਰਨ ਕਰਨ ਲਈ ਕਿਹਾ ਗਿਆ। ਜਾਂ ਕਰਾਮਾਤ ਦਿਖਾਉਣ ਲਈ ਜਾਂ ਫਿਰ ਸ਼ਹੀਦ ਹੋਣ ਲਈ। ਤਾਂ ਗੁਰੂ ਜੀ ਨੇ ਬਚਨ ਕੀਤਾ:- ਤ੍ਰਿਤੀਏ ਪ੍ਰਾਨ ਹਾਨ ਕੀ ਬਾਤ, ਸੋ ਹਮ ਸਹੇ ਅਪਨੇ ਗਾਤ। ਗੁਰੂ ਜੀ ਦੇ ਇਹ ਨਿਸਚਾ ਭਰੇ ਬਚਨ ਸੁਣਕੇ ਔਰੰਗਜ਼ੇਬ ਨੇ ਗੁਰੂ ਜੀ ਨੂੰ ਸ਼ਹੀਦ ਕਰਨ ਦਾ ਹੁਕਮ ਸਿਪਾਹੀਆਂ ਨੂੰ ਦੇ ਦਿੱਤਾ।

ਗੁਰੂ ਜੀ ਨੇ ਪਾਠ ਕੀਤਾ, ਉਨ੍ਹਾਂ ਨੂੰ ਚਬੂਤਰੇ ਕੋਲ ਲਿਆਂਦਾ ਗਿਆ। ਖ਼ਲਕਤ ਇਕੱਠੀ ਹੋ ਗਈ। ਜਲਾਦ ਨੇ ਆਪਣੀ ਤਿੱਖੀ ਕਰਕੇ ਰੱਖੀ ਤਲਵਾਰ ਚਲਾਈ ਤੇ ਗੁਰੂ ਜੀ ਦਾ ਸੀਸ ਕਲਮ ਕਰ ਦਿੱਤਾ। ਗੁਰੂ ਜੀ ਸ਼ਹੀਦ ਹੋ ਗਏ। ਉਸੇ ਵੇਲੇ ਕਹਿਰ ਦਾ ਤੁਫ਼ਾਨ ਆਇਆ। ਭੀੜ ਤਿਤਰ ਬਿਤਰ ਹੋ ਗਈ, ਤੇ ਹਾ-ਹਾਕਾਰ ਮਚ ਗਈ। ਭਾਈ ਉਦਾ ਜੀ, ਭਾਈ ਜੈਤਾ ਜੀ ਤੇ ਭਾਈ ਗੁਰਦਿੱਤਾ ਜੀ ਤੇ ਲੱਖੀ ਸ਼ਾਹ ਨੇ ਆਪਣਾ ਮੌਕਾ ਸਾਂਭ ਕੇ, ਧੜ ਗੱਡੇ ਉੱਤੇ ਲੱਦ ਕੇ ਲੱਖੀ ਸ਼ਾਹ ਆਪਣੀ ਹਵੇਲੀ ਪਹੁੰਚ ਕੇ, ਸਣੇ ਹਵੇਲੀ ਧੜ ਦਾ ਸਸਕਾਰ ਕਰ ਦਿੱਤਾ। ਭਾਈ ਜੈਤਾ ਪੈਂਡਾ ਮਾਰ ਕੇ ਸੀਸ ਲੈ ਕੇ ਅਨੰਦਪੁਰ ਗੁਰੂ ਗੋਬਿੰਦ ਦਾਸ ਕੋਲ ਜਾ ਪਹੁੰਚੇ। ਗੁਰੂ ਗੋਬਿੰਦ ਦਾਸ ਜੀ ਨੇ ਸੀਸ ਨੂੰ ਗੁਲਾਬ ਜਲ ਨਾਲ ਇਸ਼ਨਾਨ ਕਰਾ ਕੇ, ਚੰਦਨ ਦੀ ਚਿਖਾ ਸਜਾ ਕੇ ਸਸਕਾਰ ਕਰ ਦਿੱਤਾ।

ਨੋਟ:- ਗੁਰੂ ਗੋਬਿੰਦ ਦਾਸ ਜੀ ਵਿਸਾਖੀ ਨੂੰ ਅੰਮ੍ਰਿਤ ਪਾਨ ਕਰਕੇ ਗੋਬਿੰਦ ਸਿੰਘ ਸਜੇ।

ਸੰਪਰਕ: 98762-08542

# ਨੌਵੇਂ ਸਤਿਗੁਰ ਤੇਗ ਬਹਾਦਰ

**-ਸੁਰਜੀਤ ਪਾਤਰ**



ਸੀਸ ਜਦੋਂ ਧਰਤੀ ਤੇ ਡਿੱਗਿਆ,
ਤੱਕਿਆ ਇਹ ਇਤਿਹਾਸ ਨੇ ਕਰਿਸ਼ਮਾ,
ਚਾਂਦਨੀ ਚੌਂਕ ਦੇ ਵਿੱਚੋਂ ਚੜ੍ਹਿਆ,
ਕਾਲੀ ਰਾਤ ਤੇ ਸੱਚ ਚੰਦਰਮਾ,
ਦੂਰ ਦੂਰ ਤਕ ਰੋਸ਼ਨ ਹੋਈਆਂ,
ਪ੍ਰੇਮ, ਦਇਆ ਤੇ ਸੱਚ ਦੀਆਂ ਰਿਸ਼ਮਾਂ,
ਚਾਰ ਦਿਸ਼ਾਈਂ ਪਸਰ ਗਈ ਸੀ,
ਨਾਨਕੀ ਮਾਂ ਦੇ ਚੰਦ ਦੀ ਚਾਦਰ,
ਨੌਵੇਂ ਸਤਿਗੁਰ ਤੇਗ ਬਹਾਦਰ।
ਦਇਆ ਦੀ ਮੂਰਤ, ਮਿਹਰ ਦੇ ਸਾਗਰ।

ਇਸ ਚਾਦਰ ਦਾ ਪਨਾਂਹ ਏ ਅਨਹਦ,
ਨਾ ਕੋਈ ਸੀਮਾ, ਨਾ ਕੋਈ ਸਰਹਦ,
ਰਾਗ ਹੈ ਇਸ ਚਾਦਰ ਤਾ ਤਾਣਾ,
ਸ਼ਬਦ ਹੈ ਇਸ ਚਾਦਰ ਦਾ ਬਾਣਾ,
ਜਿੱਥੇ ਕੋਈ ਨਿਧਿਰਾ, ਨਿਮਾਣਾ,
ਜਿੱਥੇ ਕੋਈ ਨਿਓਟ, ਨਿਤਾਣਾ,
ਇਸ ਨੇ ਫੈਲ ਉਥੋਂ ਤਕ ਜਾਣਾ।

ਇਸ ਚਾਦਰ ਦਾ ਬਰ ਬੇਅੰਤ ਹੈ,
ਰੰਗ ਨਿਵੇਲਾ, ਸਦ ਬਸੰਤ ਹੈ।
ਇਸ ਚਾਦਰ ਦਾ ਪਨਾਂਹ ਏ ਅਨਹਦ,
ਨਾ ਕੋਈ ਸੀਮਾ ਨਾ ਕੋਈ ਸਰਹਦ,
ਚਾਰ ਦਿਸ਼ਾਈਂ ਪਸਰ ਗਈ ਸੀ,
ਨਾਨਕੀ ਮਾਂ ਦੇ ਚੰਦ ਦੀ ਚਾਦਰ,
ਨੌਵੇਂ ਸਤਿਗੁਰ ਤੇਗ ਬਹਾਦਰ।
ਦਇਆ ਦੀ ਮੂਰਤ, ਮਿਹਰ ਦੇ ਸਾਗਰ।

ਸੰਪਰਕ: 98145-04272

# ਧਰਮ ਹੇਤ ਸਾਕਾ ਜਿਨਿ ਕੀਆ



-ਅਨਜਾਣ ਸੱਗੂ, ਯੂ.ਕੇ.

ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ 1621 ਈ ਵਿਚ ਹੋਇਆ। ਆਪ ਛੇਵੇਂ ਪਾਤਿਸ਼ਾਹ ਗੁਰੂ ਹਰਗੋਬਿੰਦ ਸਾਹਿਬ ਅਤੇ ਮਾਤਾ ਨਾਨਕੀ ਜੀ ਦੇ ਸਭ ਤੋਂ ਛੋਟੇ ਸਪੁੱਤਰ ਸਨ।ਆਪ ਜੀ ਦਾ ਬਚਪਨ ਦਾ ਨਾਮ ਤਿਆਗ ਮਲ ਸੀ। ਮੁਗਲਾਂ ਖ਼ਿਲਾਫ ਹੋਈ ਇਕ ਲੜਾਈ ਵਿਚ ਆਪ ਨੇ ਇਸ ਨਿਪੁੰਨਤਾ ਨਾਲ ਤੇਗ਼ ਵਾਹੀ ਕਿ ਆਪ ਦਾ ਨਾਮ ਤੇਗ਼ ਬਹਾਦਰ ਹੋ ਗਿਆ। ਆਪ 1665 ਈ ਵਿਚ ਗੁਰਗੱਦੀ ਉੱਤੇ ਸੁਭਾਇਮਾਨ ਹੋਏ। 1675 ਈ ਵਿਚ ਆਪ ਜੀ ਨੇ ਧਰਮ ਦੀ ਰੱਖਿਆ ਹੇਤੁ ਸਹਿਜ ਹੀ ਆਪਣਾ ਸੀਸ ਦੇ ਦਿੱਤਾ।

ਗੁਰੂ ਜੀ ਦੀ ਸ਼ਹਾਦਤ ਸਮੇਂ ਭਾਰਤ ਦਾ ਬਾਦਸ਼ਾਹ ਔਰੰਗਜ਼ੇਬ ਸੀ।ਉਸ ਦੇ ਹੁਕਮ ਨਾਲ ਹੀ ਗੁਰੂ ਜੀ ਨੂੰ ਸ਼ਹੀਦ ਕੀਤਾ ਗਿਆ।ਉਸ ਸਮੇਂ ਦਾ ਭਾਰਤ ਅਜ ਵਾਂਗ ਨਹੀਂ ਬਲਕਿ ਇੱਕ ਬਹੁਤ ਤਾਕਤਵਰ ਮੁਲਕ ਸੀ। ਖੇਤਰਫਲ, ਅਬਾਦੀ ਅਤੇ ਆਰਥਿਕਤਾ (Landmass, Population and Economy ) ਤਿੰਨਾਂ ਪੱਖਾਂ ਤੋਂ ਤਾਕਤਵਰ ਸੀ। ਅਜ ਦੇ ਭਾਰਤ ਵਿਚ ਅਫਗਾਨਿਸਤਾਨ, ਪਾਕਿਸਤਾਨ ਤੇ ਬੰਗਲਾਦੇਸ਼ ਦੇ ਵੱਡੇ ਇਲਾਕੇ ਜੋੜੋ ਅਤੇ ਪੂਰਵੋਤਰ ਤੇ ਦੱਖਣੀ ਪ੍ਰਾਇਦੀਪ ਦੀ ਚੁੰਝ ਘਟਾਓ। ਏਨਾ ਵੱਡਾ ਭੂਖੰਡ, ਲਗਭਗ ਸਾਰਾ ਭਾਰਤੀ ਉਪਮਹਾਂਦੀਪ, ਜਿਸ ਵਿਚ ਬਹੁਤ ਸੰਘਣੀ ਅਬਾਦੀ ਵਾਲੇ ਇਲਾਕੇ-ਗੰਗਾ ਦੇ ਉਪਜਾਊ ਮੈਦਾਨ, ਪੰਜ ਦਰਿਆਵਾਂ ਦਾ ਪੰਜਾਬ, ਤੱਟਵਰਤੀ ਇਲਾਕੇ ਆਦਿ, ਔਰੰਗਜ਼ੇਬ ਦੇ ਕਬਜ਼ੇ ਵਿਚ ਸੀ। ਇਕ ਅਨੁਮਾਨ ਹੈ ਕਿ 1800 ਈ ਵਿਚ ਸਾਰੀ ਦੁਨੀਆਂ ਦੇ ਕੁਲ ਉਤਪਾਦ (GDP @ Gross Domestic Product) ਵਿਚ ਭਾਰਤ ਦਾ ਯੋਗਦਾਨ 24% ਸੀ। ਅਜ ਅਮਰੀਕਾ ਦਾ ਯੋਗਦਾਨ 17% ਹੈ। ਸੋ ਉਦੋਂ ਦਾ ਭਾਰਤ ਅਜ ਦੇ ਅਮਰੀਕਾ ਤੇ ਚੀਨ ਦੇ ਜੋੜ ਨਾਲੋਂ ਵੀ ਵੱਧ ਤਾਕਤਵਰ ਮੁਲਕ ਸੀ। ਉਸ ਅਤਿ-ਤਾਕਤਵਰ ਮੁਲਕ ਦਾ ਬਾਦਸ਼ਾਹ ਸੀ ਔਰੰਗਜ਼ੇਬ। ਇਹ ਰਾਜ ਉਸਨੇ ਕੋਈ ਚੋਣਾਂ ਜਿੱਤ ਕੇ ਤਾਂ ਲਿਆ ਨਹੀਂ ਸੀ ਸਗੋਂ ਉਸ ਨੇ ਆਪਣੇ, ਦੋਨੋ ਵੱਡੇ ਤੇ ਇੱਕ ਛੋਟੇ, ਤਿੰਨੇ ਭਰਾਵਾਂ ਨੂੰ ਮਾਰ ਕੇ ਅਤੇ ਆਪਣੇ ਪਿਤਾ ਸ਼ਾਹਜਹਾਂ ਨੂੰ ਕੈਦ ਕਰਕੇ ਰਾਜ ਗੱਦੀ 'ਤੇ ਕਬਜਾ ਕੀਤਾ ਸੀ। ਇੰਨੀ ਵੱਡੀ ਤਾਕਤ ਦਾ ਸਾਰੀ ਉਮਰ ਲਈ ਬਾਦਸ਼ਾਹ ਸੀ ਔਰੰਗਜ਼ੇਬ।

ਉਹ ਇਕ ਕੱਟੜ ਤੇ ਰੂੜੀਵਾਦੀ ਬਾਦਸ਼ਾਹ ਸੀ।ਉਸਨੇ ਹਰ ਹੀਲੇ ਵਸੀਲੇ ਲੋਕਾਂ ਉੱਤੇ ਧਰਮ ਪਰਿਵਰਤਨ, ਇਸਲਾਮ ਕਬੂਲਨ, ਦਾ ਜ਼ੋਰ ਪਾਇਆ। ਫਿਰ ਜਜ਼ੀਆ (ਇਸਲਾਮ ਨੂੰ ਨਾ ਮੰਨਣ ਵਾਲੇ ਲੋਕਾਂ ਉੱਤੇ ਲਾਇਆ ਜਾਂਦਾ ਟੈਕਸ) ਸ਼ੁਰੂ ਕੀਤਾ, ਲਾਲਚ ਦਿੱਤੇ, ਤਸੀਹੇ ਦਿੱਤੇ, ਕਈ ਜਾਨੋਂ ਮਾਰ ਦਿੱਤੇ। ਕਸ਼ਮੀਰ ਬ੍ਰਾਹਮਣਾਂ ਦਾ ਗੜ੍ਹ ਸੀ। ਉਸ ਨੇ ਕਸ਼ਮੀਰੀ ਬ੍ਰਾਹਮਣਾਂ ਉੱਤੇ ਧਰਮ ਪਰਿਵਰਤਨ ਲਈ ਅਤਿਆਚਾਰ ਕਰਨਾ ਸ਼ੁਰੂ ਕੀਤਾ। ਪੰਡਤ ਕਿਰਪਾ ਰਾਮ ਦੀ ਅਗੁਵਾਈ ਹੇਠ ਕਸ਼ਮੀਰੀ ਬ੍ਰਾਹਮਣ ਇਸ ਦੁਖ ਤੋਂ ਛੁਟਕਾਰੇ ਦੀ ਫਰਿਆਦ ਲੈ ਕੇ ਗੁਰੂ ਤੇਗ ਬਹਾਦਰ ਜੀ ਦੇ ਦਰ 'ਤੇ ਪਹੁੰਚੇ। ਗੁਰੂ ਜੀ ਨੇ ਉਹਨਾਂ ਦੀ ਬਾਂਹ ਫੜੀ ਅਤੇ ਬਚਨ ਕੀਤਾ ਕਿ ਉਸਨੂੰ ਕਹੋ ਜੇ ਪਹਿਲੇ ਸਾਨੂੰ ਇਸਲਾਮ ਕਬੂਲ ਕਰਾ ਲਏ ਤਾਂ ਤੁਸੀਂ ਵੀ ਕਰ ਲਵੋਗੇ।

ਗੁਰੂ ਜੀ ਦੇ ਫਲਸਫ਼ੇ ਵਿਚ ਕਰਮਕਾਂਡ ਦਾ ਕੋਈ ਮਹੱਤਵ ਨਹੀਂ ਹੈ। ਮੂਰਤੀ ਪੂਜਾ,ਤਿਲਕ, ਜਨੇਊ, ਗੰਗਾ ਸਨਾਨ, ਆਦਿ ਦੀ ਕੋਈ ਥਾਂ ਨਹੀਂ। ਫਰਿਆਦੀ ਪੰਡਤਾਂ ਅਤੇ ਗੁਰੂ ਜੀ ਦੇ ਫਲਸਫ਼ੇ ਵਿਚ ਵਿਰੋਧਾਭਾਸ ਹੈ। ਫਿਰ ਵੀ ਗੁਰੂ ਜੀ ਨੇ ਧਰਮ ਦੀ ਰਾਖੀ ਲਈ ਆਪਾ ਵਾਰਨ ਦਾ ਮਨ ਬਣਾ ਲਿਆ, ਆਪਣਾ ਸੀਸ ਦੇ ਦਿੱਤਾ!

ਧਰਮ ਹੇਤ ਸਾਕਾ ਜਿਨਿ ਕੀਆ।<br>
ਸੀਸੁ ਦੀਆ ਪਰੁ ਸਿਰਰੁ ਨਾ ਦੀਆ ।

ਕਿਸ ਧਰਮ ਲਈ ਗੁਰੂ ਜੀ ਨੇ ਸੀਸ ਦਿੱਤਾ? ਖਾਲਸਾ ਜਾਂ ਅਜ ਦੇ ਅਰਥਾਂ ਵਿਚ ਸਿੱਖ ਧਰਮ ਤਾਂ ਇਸ ਸਾਕੇ ਤੋਂ 24 ਸਾਲ ਬਾਅਦ ਹੋਂਦ ਵਿਚ ਆਇਆ, ਹਿੰਦੂ ਧਰਮ-ਜਿਸ ਦੇ ਕਰਮਕਾਂਡ ਨਾਲ ਗੁਰੂ ਜੀ ਦੇ ਫਲਸਫੇ ਦਾ ਵਿਰੋਧਾਭਾਸ ਹੈ, ਜਾਂ ਭਾਰਤ ਵਿਚ ਘਟ-ਵੱਧ ਪ੍ਰਚਲਤ ਹੋਰ ਕਿਸੇ ਧਰਮ ਲਈ? ਧਰਮ ਦੇ ਅਰਥ ਜੇ ਹਿੰਦੂ, ਸਿੱਖ, ਇਸਲਾਮ ਆਦਿ ਲਈਏ ਤਾਂ ਇਹ ਕੁਰਬਾਨੀ ਇਨ੍ਹਾਂ ਵਿੱਚੋਂ ਕਿਸੇ

ਲਈ ਨਹੀਂ ਹੋ ਸਕਦੀ।

ਧਰਮ ਦੇ ਅਰਥ ਡਿਊਟੀ, ਜਿੰਮੇਵਾਰੀ ਵੀ ਹਨ। ਜਿਵੇਂ

ਖਤ੍ਰੀਆ ਤ ਧਰਮੁ ਛੋਡਿਆ...

ਧਰਮ ਦੇ ਅਰਥ ਜੇ ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ ਦੀ ਜਿੰਮੇਵਾਰੀ ਲਈਏ ਤਾਂ ਇਹ ਕੁਰਬਾਨੀ ਇਨ੍ਹਾਂ ਵਿੱਚੋਂ ਕਿਸੇ ਲਈ ਨਹੀਂ ਹੋ ਸਕਦੀ। ਧਰਮ ਦੇ ਇਹ ਅਰਥ ਵੀ 'ਕਿਸ ਧਰਮ ਲਈ ਸੀਸ ਦਿੱਤਾ' ਦਾ ਜਵਾਬ ਦੇਣ ਵਿਚ ਸਹਾਇਤਾ ਨਹੀਂ ਕਰਦੇ।

ਧਰਮ ਦੇ ਤੀਸਰੇ ਅਰਥ ਵੀ ਹਨ। ਜਿਵੇਂ ਚਾਣਕਿਆ ਨੇ ਕਿਹਾ ਹੈ ਸੁਖਸਯ ਮੂਲੰ ਧਰਮਹ। ਅਰਥਾਤ -(ਸਾਰੇ ਸਮਾਜ ਦੇ) ਸੁਖ ਦਾ ਆਧਾਰ ਨੈਤਿਕ ਵਿਵਹਾਰ ਹੈ। ਬਰਟ੍ਰੈਂਡ ਰਸਲ ਨੈਤਿਕ ਵਿਵਹਾਰ ਬਾਰੇ ਲਿਖਦਾ ਹੈ-ਅਸੀਂ ਕਿਸੇ ਦੂਜੇ ਨੂੰ ਉਹ ਕੁਛ ਕਹੀਏ, ਜੋ ਸਾਡੇ ਬਾਰੇ ਦੂਜਿਆਂ ਦਾ ਕਿਹਾ ਸਾਨੂੰ ਠੀਕ ਲੱਗੇ; ਅਸੀਂ ਕਿਸੇ ਦੂਜੇ ਬਾਰੇ ਉਹ ਕੁਛ ਕਰੀਏ, ਜੋ ਸਾਡੇ ਬਾਰੇ ਦੂਜਿਆਂ ਦਾ ਕੀਤਾ ਸਾਨੂੰ ਠੀਕ ਲੱਗੇ। ਇਹੀ ਸੁਨਹਿਰੀ ਸਿਧਾਂਤ ਵੀ ਅਖਵਾਂਦਾ ਹੈ।ਧਰਮ ਦੇ ਤੀਸਰੇ ਅਰਥ ਨੈਤਿਕਤਾ - ਪਹਿਲੇ ਦੋਹਾਂ ਅਰਥਾਂ ਤੋਂ ਵੱਡੇ ਹਨ। ਕਿਸੇ ਉੱਤੇ ਅਤਿਆਚਾਰ ਕਰਨਾ, ਕਿਸੇ ਦਾ ਸ਼ੋਸ਼ਣ ਕਰਨਾ, ਕਿਸੇ ਦਾ ਜਬਰਨ ਧਰਮ ਪਰਿਵਰਤਨ ਕਰਵਾਣਾ ਇਹ ਅਨੈਤਿਕਤਾ ਹੈ। ਜੇ ਸ਼ੋਸ਼ਣ ਕਰਨ ਵਾਲਾ ਪੰਡਤ ਹੈ ਤਾਂ ਉਸ ਪੰਡਤ ਦੇ ਖਿਲਾਫ ਅਵਾਜ ਬੁਲੰਦ ਕਰਨਾ। ਜੇ ਸ਼ੋਸ਼ਣ ਪੰਡਤ ਦਾ ਹੋ ਰਿਹਾ ਹੈ , ਜਿਵੇਂ ਔਰੰਗਜ਼ੇਬ ਕਰ ਰਿਹਾ ਸੀ, ਤਾਂ ਉਸ ਪੰਡਤ ਦੇ ਹੱਕ ਵਿਚ ਖਲੋਣਾ।

ਗੁਰੂ ਤੇਗ ਬਹਾਦਰ ਜੀ ਨੇ ਨੈਤਿਕਤਾ ਦੇ ਹੱਕ ਵਿਚ ਇਹ ਸਾਕਾ ਕੀਤਾ। ਸੁਨਹਿਰੀ ਸਿਧਾਂਤ, ਮਨੁੱਖ ਨੂੰ ਆਪਣਾ ਅਕੀਦਾ ਮੰਨਣ ਦੀ ਅਜ਼ਾਦੀ ਦੇ ਹੱਕ ਵਿਚ ਆਪਣਾ ਸੀਸ ਦੇ ਦਿੱਤਾ, ਪਰ ਸਿਰੜ ਨਹੀਂ ਛੱਡਿਆ। ਉਸ ਕਾਲ ਵਿਚ ਨੈਤਿਕਤਾ ਦੇ ਹੱਕ ਵਿਚ ਆਪਾ ਵਾਰਨ ਵਾਲਾ ਸ਼ਾਇਦ ਹੋਰ ਕੋਈ ਨਹੀਂ। ਨੈਤਿਕਤਾ ਦੇ ਹੱਕ ਦੀ ਲੜਾਈ ਨੇ ਤਿਲਕ-ਜਨੇਉ ਧਾਰੀ ਪੰਡਤਾਂ ਦੀ ਔਰੰਗਜ਼ੇਬ ਦੇ ਜ਼ਬਰ ਤੋਂ ਰੱਖਿਆ ਤਾਂ ਕੀਤੀ ਹੀ ਸਗੋਂ ਹਰ ਨਿਮਾਣੇ-ਨਿਤਾਣੇ ਦੇ ਮਨ ਵਿਚ ਉਮੀਦ ਦੀ ਕਿਰਨ ਵੀ ਜਗਾਈ।ਇਸੇ ਲਈ

ਤੇਗ ਬਹਾਦਰ ਕੇ ਚਲਤ ਭਯੋ ਜਗਤ ਮੈਂ ਸੋਗ।
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ।

*ਸੰਪਰਕ* - *+ 447939165412*



*-ਲਖਵਿੰਦਰ ਸਿੰਘ ਬਾਜਵਾ*

ਸ਼ਹੀਦੀ ਗੁਰੂ ਤੇਗ ਬਹਾਦਰ ਜੀ

## ਗੀਤ

***-ਲਖਵਿੰਦਰ ਸਿੰਘ ਬਾਜਵਾ***

ਪਾਪੀ ਮੁਗਲ ਹਕੂਮਤ ਨੇ ਅੱਜ, ਵੇਖੋ ਕਹਿਰ ਕਮਾ ਦਿੱਤਾ।
ਕਹਿਣ ਚਾਂਦਨੀ ਚੌਂਕ ਦੇ ਅੰਦਰ, ਸੂਰਜ ਕਤਲ ਕਰਾ ਦਿੱਤਾ।

ਸ਼ਿਖਰ ਦੁਪਹਿਰ ਹਨੇਰਾ ਛਾਇਆ, ਰਾਤ ਜ਼ੁਲਮ ਦੀ ਕਾਲੀ ਸੀ।
ਫਿਰ ਵੀ ਉਸ ਸੂਰਜ ਦੇ ਮੂੰਹ ਤੇ, ਊਸ਼ਾ ਵਰਗੀ ਲਾਲੀ ਸੀ।
ਸੁੱਕਦੀ ਮਾਨਵਤਾ ਦੇ ਮੁੱਢੀਂ, ਖ਼ੂਨ ਜਿਗਰ ਦਾ ਪਾ ਦਿੱਤਾ।
ਕਹਿਣ ਚਾਂਦਨੀ ਚੌਂਕ ਦੇ ਅੰਦਰ, ਸੂਰਜ ਕਤਲ ਕਰਾ ਦਿੱਤਾ।

ਕੌਣ ਕੋਈ ਜੋ ਵਾਰ ਸਵੇਰਾ, ਸ਼ਾਮਾਂ ਲੜ ਜਿੰਦ ਲਾ ਦੇਵੇ।
ਕਿਹੜਾ ਦਿਨ ਜੋ ਦੀਪਾਂ ਖਾਤਰ, ਸੂਰਜ ਭੇਟ ਚੜ੍ਹਾ ਦੇਵੇ।
ਉਹ ਸੀ ਅਸਲ ਮਸੀਹਾ ਜਿਸ ਨੇ, ਹਿੰਦ ਦਾ ਦਰਦ ਮੁਕਾ ਦਿੱਤਾ
ਕਹਿਣ ਚਾਂਦਨੀ ਚੌਂਕ ਦੇ ਅੰਦਰ, ਸੂਰਜ ਕਤਲ ਕਰਾ ਦਿੱਤਾ।

ਸੱਚ ਦੇ ਪਾਣੀ ਅੰਦਰ ਜ਼ੁਲਮੀ, ਇਹ ਤਲਵਾਰ ਉਤਾਰ ਦਿਓ।
ਦੀਪ ਬੁਝਾਵਣ ਮਗਰੋਂ ਜਾਇਓ, ਪਹਿਲਾਂ ਸੂਰਜ ਮਾਰ ਦਿਓ।
ਸੂਰਜ ਤੇ ਸੱਚ ਕਤਲ ਨਾ ਹੁੰਦੇ, ਇਹ ਸਭ ਨੂੰ ਸਮਝਾ ਦਿੱਤਾ।
ਕਹਿਣ ਚਾਂਦਨੀ ਚੌਂਕ ਦੇ ਅੰਦਰ, ਸੂਰਜ ਕਤਲ ਕਰਾ ਦਿੱਤਾ।

ਲੱਖੀ ਸ਼ਾਹ ਵਣਜਾਰਾ ਵੀ ਉਹ, ਪਹਿਲਾ ਦਿਨ ਦਾ ਤਾਰਾ ਸੀ।
ਜੈਤੇ ਦੀਆਂ ਬਾਹਵਾਂ ਵਿੱਚ ਛਿਪਦੇ, ਰਵੀ ਦਾ ਅਜਬ ਨਜ਼ਾਰਾ ਸੀ।
ਹਿੰਦ ਦੀ ਚਾਦਰ ਬਾਜਵਿਆ ਉਸ, ਬਣ ਕੇ ਆਪ ਵਖਾ ਦਿੱਤਾ
ਕਹਿਣ ਚਾਂਦਨੀ ਚੌਂਕ ਦੇ ਅੰਦਰ, ਸੂਰਜ ਕਤਲ ਕਰਾ ਦਿੱਤਾ।

# ਹੋਲਾ ਮਹੱਲਾ 2021— ਸ੍ਰੀ ਭੈਣੀ ਸਾਹਿਬ




ਸ੍ਰੀ ਸਤਿਗੁਰੂ ਉਦੈ ਜੀ ਨੂੰ ਸਤਿਜੁਗ ਦਾ ਸ਼ਤਾਬਦੀ ਅੰਕ ਭੇਂਟ ਕਰਦੇ ਹੋਏ ਸ੍ਰ. ਐਚ.ਐਸ. ਹੰਸਪਾਲ ਅਤੇ ਸੰਪਾਦਕੀ ਬੋਰਡ ਦੇ ਮੈਂਬਰ।



ਸ੍ਰੀ ਸਤਿਗੁਰੂ ਜੀ ਨੂੰ ਵਰਿਆਮ ਦਾ ਅੰਕ ਭੇਂਟ ਕਰਦੇ ਹੋਏ ਰਜਵੰਤ ਕੌਰ। ਨਾਲ ਖੜ੍ਹੇ ਹਨ ਸ੍ਰ. ਸੁਵਰਨ ਸਿੰਘ ਵਿਰਕ, ਸੂਬਾ ਬਲਵਿੰਦਰ ਸਿੰਘ ਝੱਲ, ਰਾਣਾ ਤੇਜਵੰਤ ਸਿੰਘ ਸੱਗੂ ਅਤੇ ਅਕਸਵੀਰ ਸਿੰਘ ਸੱਗੂ।



ਸ੍ਰੀ ਸਤਿਗੁਰੂ ਜੀ ਨੂੰ ਆਪਣੀ ਪੁਸਤਕ 'ਨੇਤਾ ਜੀ' ਭੇਂਟ ਕਰਦੇ ਹੋਏ ਸ੍ਰ. ਬਲਬੀਰ ਸਿੰਘ ਢਿੱਲੋਂ।



ਨਿਸ਼ਕਾਮ ਸੇਵਕ ਸਨਮਾਨ— ਸੰਤ ਸਾਧਾ ਸਿੰਘ ਜੀ ਪ੍ਰਧਾਨ ਦਿੱਲੀ।




ਗਿਆਨ ਮਾਰਤੰਡ ਪੰਡਤ ਗੋਪਾਲ ਸਿੰਘ ਸਨਮਾਨ— ਸੰਤ ਗੁਰਬਚਨ ਸਿੰਘ ਜੀ।




ਮਾਸਟਰ ਨਿਹਾਲ ਸਿੰਘ ਯਾਦਗਾਰੀ ਸਨਮਾਨ— ਰਾਗੀ ਬਲਵੰਤ ਸਿੰਘ ਜੀ (ਪ੍ਰਿੰਸੀਪਲ ਜਗਜੀਤ ਕੌਰ ਦੀ ਥਾਂ ਤੇ)।



ਨਿਸ਼ਕਾਮ ਸੇਵਕ ਸਨਮਾਨ— ਬੀਬੀ ਬਲਬੀਰ ਕੌਰ ਜੀ।



ਨਿਸ਼ਕਾਮ ਸੇਵਕ ਸਨਮਾਨ— ਬੀਬੀ ਹਰਭਜਨ ਕੌਰ ਜੀ।

# ਹੋਲਾ ਮਹੱਲਾ 2021— ਸ੍ਰੀ ਭੈਣੀ ਸਾਹਿਬ

## ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚੌਥੀ ਪ੍ਰਕਾਸ਼ ਸ਼ਤਾਬਦੀ ਨੂੰ ਸਮਰਪਿਤ
## ਸੈਮੀਨਾਰ ਵਿੱਚ ਹਿੱਸਾ ਲੈਣ ਆਏ ਪਤਵੰਤੇ ਸੱਜਣ ਸਤਿਗੁਰੂ ਉਦੈ ਸਿੰਘ ਜੀ ਤੋਂ ਸਨਮਾਨ ਪ੍ਰਾਪਤ ਕਰਦੇ ਹੋਏ











# ਹੋਲਾ ਮਹੱਲਾ 2021— ਸ੍ਰੀ ਭੈਣੀ ਸਾਹਿਬ




ਹੋਲੇ ਮੇਲੇ ਦੀ ਸਮਾਪਤੀ ਦੀ ਅਰਦਾਸ ਵਿੱਚ ਸ਼ਾਮਿਲ — ਸ੍ਰੀ ਸਤਿਗੁਰੂ ਉਦੈ ਜੀ ਅਤੇ ਸਿੱਖ ਸੇਵਕ



ਮਾਤਾ ਗੁਰਸ਼ਰਨ ਕੌਰ ਜੀ ਭਾਂਡੇ ਮਾਂਜਣ ਦੀ ਸੇਵਾ ਕਰਦੇ ਹੋਏ।



ਵਰਿਆਮ ਦੇ ਸਟਾਲ 'ਤੇ ਮੌਜੂਦ—
ਸ੍. ਕਰਨੈਲ ਸਿੰਘ ਜੀ, ਸ੍. ਸਰਬ ਸ਼ਕਤੀਮਾਨ ਸਿੰਘ ਜੀ, ਸੰਤ ਸਾਧਾ ਸਿੰਘ ਜੀ,
ਸੰਤ ਨਿਸ਼ਾਨ ਸਿੰਘ ਜੀ, ਡਾ. ਰਜਵੰਤ ਕੌਰ ਅੱਤੇ ਜੱਥੇਦਾਰ ਨਿਸ਼ਾਨ ਸਿੰਘ ਜੀ।

ਨਾਮ ਸਿਮਰਨ ਕਰਦੀਆਂ ਸੰਗਤਾਂ



‘ਖਿੱਲਰੇ ਪੱਤਰੇ’



# ਪਿੰਡੀ ਤੋਂ ਪਿੰਡ ਨੂੰ

-ਸ੍ਰ. ਜਗਦੀਸ਼ ਸਿੰਘ ਵਰਿਆਮ

ਰਾਵਲਪਿੰਡੀ ਦੀ ਠੰਢ ਗਰਮੀ ਵਿੱਚ ਬਦਲ ਰਹੀ ਸੀ। ਛੋਟੇ ਛੋਟੇ ਬੱਚੇ ਹੱਥਾਂ ਵਿੱਚ ਕਾਂਗਰਸ ਦੇ ਝੰਡੇ ਫੜ ਕੇ ‘ਜਿਨਕਲਾਬ ਜਿਨਕਬਾਦ’ ਕਰਦੇ ਜਲੂਸ ਕੱਢਦੇ ਸਨ। ਇਹ ‘ਇਨਕਲਾਬ ਜ਼ਿੰਦਾਬਾਦ’ ਦਾ ਹੀ ਰੂਪ ਸੀ। ਇਨਕਲਾਬ ਦਾ ਬੁਖ਼ਾਰ ਸਭ ਪਾਸੇ ਹੀ ਚੜ੍ਹਿਆ ਲੱਗਦਾ ਸੀ। ਫਿਰ ਇਕ ਹੋਰ ਨਾਅਰਾ ਵੀ ਮਸ਼ਹੂਰ ਹੋਇਆ : ‘ਲਾਲ ਕਿਲੇ ਤੋਂ ਆਈ ਆਵਾਜ਼–ਸਹਿਗਲ ਢਿੱਲੋਂ ਸ਼ਾਹਨਵਾਜ਼’। ਫਿਰ ਇਕ ਦਿਨ ਖ਼ਬਰ ਆਈ ਕਿ ਇਹ ਲਾਲ ਕਿਲੇ ਦੀ ਆਵਾਜ਼ ਵਾਲੇ ਆਜ਼ਾਦ ਹਿੰਦ ਫੌਜ ਦੇ ਕੈਪਟਨ ਸਹਿਗਲ, ਢਿੱਲੋਂ, ਸ਼ਾਹਨਵਾਜ਼ ਰਾਵਲਪਿੰਡੀ ਆ ਰਹੇ ਨੇ। ਕੰਪਨੀ ਬਾਗ ਵਿੱਚ ਸ਼ਾਮ ਨੂੰ ਜਲਸਾ ਸੀ। ਮੈਂ ਵੀ ਪਿਤਾ ਜੀ ਨਾਲ ਜਲਸੇ ਵਿੱਚ ਗਿਆ ਸੀ। ਬਹੁਤ ਭੀੜ ਸੀ, ਦਰਖਤਾਂ ’ਤੇ ਵੀ ਹਜੂਮ ਬੈਠਾ ਸੀ। ਬੜਾ ਜੋਸ਼ ਜਿਹਾ ਸੀ। ਸਮਝ ਤੇ ਕੁਝ ਨਹੀਂ ਸੀ ਆ ਰਿਹਾ, ਹਾਂ ਹਰ ਕੋਨਾ ਤਿਰੰਗੇ ਝੰਡਿਆਂ ਨਾਲ ਭਰਿਆ ਪਿਆ ਸੀ। ਇਕ ਸਰਦਾਰ ਖੱਦਰ ਦੇ ਚਿੱਟੇ ਕੱਪੜੇ ਪਾਈ ਬੜੀ ਜੋਸ਼ੀਲੀ ਤਕਰੀਰ ਕਰ ਰਿਹਾ ਸੀ। ਇਹ ਤਕਰੀਰ ਕਰਨ ਵਾਲਾ ਬੰਦਾ ਗੋਪਾਲ ਸਿੰਘ ਕੌਮੀ ਸੀ। ਕੌਮੀ ਦੀ ਤਕਰੀਰ ਵਿੱਚ ਹੀ ਪਤਾ ਨਹੀਂ ਕੀ ਹੋਇਆ ਜਾਂ ਤਾਂ ਲੋਕਾਂ ਦੇ ਭਾਰ ਨਾਲ ਇਕ ਦਰਖਤ ਡਿੱਗ ਪਿਆ ਜਾਂ ਕੁਝ ਲੋਕ ਦਰਖਤ ਤੋਂ ਡਿਗ ਪਏ। ਰੌਲ਼ਾ ਜਿਹਾ ਪੈ ਗਿਆ। ਗੋਪਾਲ ਸਿੰਘ ਕੌਮੀ ਨੂੰ ਪਤਾ ਲੱਗਾ, ਉਸ ਨੇ ਸਟੇਜ ’ਤੇ ਖੜ੍ਹੇ ਨੇ ਆਪਣੀ ਦਸਤਾਰ ਲਾਹੀ। ਉਸ ਨੂੰ ਪਾੜ ਕੇ ਜ਼ਖ਼ਮੀਆਂ ਨੂੰ ਪੱਟੀ ਕਰਨ ਵਾਸਤੇ ਦੇ ਦਿਤਾ। ਹਰ ਬੰਦੇ ਦੀ ਜ਼ਬਾਨ ਤੇ ‘ਕੌਮੀ ਕੌਮੀ’ ਹੋ ਗਿਆ। ਗੋਪਾਲ ਸਿੰਘ ਕੌਮੀ ਕਾਂਗਰਸ ਵਲੋਂ ਚੋਣ ਵੀ ਲੜ ਰਿਹਾ ਸੀ। ਉਸ ਦੇ ਸਾਹਮਣੇ ਅਕਾਲੀ ਪਾਰਟੀ ਦਾ ਸ. ਉੱਜਲ ਸਿੰਘ ਸੀ। ਰੋਜ਼ ਜਲੂਸ ਜਲਸੇ ਹੋਣੇ। ਸ਼ਹਿਰ ਵਿੱਚ ਬੜਾ ਜੋਸ਼ ਸੀ–ਕੁਝ ਤਣਾਅ ਵੀ ਸੀ। ਸਾਡਾ ਭਾਈਚਾਰਾ ਡੱਟ ਕੇ ਕੌਮੀ ਦੀ ਮਦਦ ਕਰ ਰਿਹਾ ਸੀ। ਹਰ ਪਾਸੇ ਕੌਮੀ ਦਾ ਹੀ ਚਰਚਾ ਸੀ। ਜਿਸ ਦਿਨ ਚੋਣ ਦਾ ਨਤੀਜਾ ਨਿਕਲਿਆ ਤਾਂ ਸ. ਉੱਜਲ ਸਿੰਘ ਸ਼ਾਨ ਨਾਲ ਜਿੱਤ ਗਿਆ। ਭਾਰਤ ਵਿੱਚ ਆ ਕੇ ਗੋਪਾਲ ਸਿੰਘ ਕੌਮੀ ਅਕਾਲੀ ਬਣ ਗਿਆ ਅਤੇ ਉੱਜਲ ਸਿੰਘ ਨੇ ਕਾਂਗਰਸੀ ਬਣ ਕੇ ਅੰਤ ਗਵਰਨਰ ਦੀ ਕੁਰਸੀ ਸਾਂਭ ਲਈ।

ਮੇਰੇ ਬਚਪਨ ਦੀਆਂ ਯਾਦਾਂ ਦੇ ਕੋਸ਼ ਵਿੱਚ ਇਕ ਹੋਰ ਇਕੱਠ ਦਾ ਵੀ ਝਾਉਲਾ ਹੈ। ਇਕ ਜਾਂ ਦੋ ਰਾਮਗੜ੍ਹੀਆ ਕਾਨਫਰੰਸਾਂ ਵੀ ਹੋਈਆਂ। ਕਾਨਫਰੰਸ ਵਿਚ ਆਉਣ ਵਾਸਤੇ ਭੈਣੀ ਸਾਹਿਬ ਵਾਲੇ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਆਉਣ ਦਾ ਬਹੁਤ ਪ੍ਰਚਾਰ ਸੀ। ਉਸ ਕਾਨਫਰੰਸ ਵਿੱਚ ਮਹਾਰਾਜ ਸਤਿਗੁਰੂ ਪ੍ਰਤਾਪ ਸਿੰਘ ਆਪ ਨਹੀਂ ਗਏ ਸਨ, ਪਰ ਉਨ੍ਹਾਂ ਦੇ ਨੌਜਵਾਨ ਸਾਹਿਬਜ਼ਾਦੇ ਬਾਬਾ ਬੀਰ ਸਿੰਘ ਜੀ ਪਹੁੰਚੇ ਸਨ। ਮਾੜੀ ਮਾੜੀ ਦਾੜ੍ਹੀ ਤੇ ਅਕਹਿਰੇ ਭਰਵੇਂ ਲੰਬੇ ਸਰੀਰ ਵਾਲੇ।

ਫੇਰ ਇਕ ਹੋਰ ਜਲੂਸ ਵੇਖਿਆ ਬਹੁਤ ਜ਼ਬਰਦਸਤ ਅਤੇ ਤਗੜੇ ਹਜੂਮ ਵਾਲਾ ਅਤੇ ਯਾਦਗਾਰੀ ਹੈਸੀਅਤ ਵਾਲਾ। ਸਾਡੇ ਸਕੂਲ ਦੀ ਸੜਕ ਤੋਂ ਇਹ ਲੰਘਿਆ ਤੇ ਕਈ ਦੁਕਾਨਾਂ ਬੰਦ ਹੋ ਗਈਆਂ। ਉੱਚੇ ਲੰਬੇ ਨੌਜਵਾਨ ਮੁੰਡੇ ਵੱਡੇ ਵੱਡੇ ਹਰੇ ਝੰਡੇ ਲੈ ਕੇ ਨਿਕਲੇ। ਉਹ ਬਾਹਵਾਂ ਉਲਾਰ ਉਲਾਰ ਕੇ ਸੰਘ ਪਾੜ ਪਾੜ ਕੇ ਨਾਅਰੇ ਲਾ ਰਹੇ ਸਨ, “ਪਾਕਿਸਤਾਨ ਜ਼ਿੰਦਾਬਾਦ” ਪਸੀਨੋ-ਪਸੀਨਾ ਹੋਏ ਅਜੀਬ ਮਸਤੀ ਅਤੇ ਜੋਸ਼ ਵਿੱਚ ਉਹ ਤੁਰ ਰਹੇ ਸਨ। ਉਹ ਨਾਅਰੇ ਇੰਝ ਲਾ ਰਹੇ ਸਨ ਜਿਵੇਂ ਦੁਸ਼ਮਨ ਤੇ ਗੋਲਾਬਾਰੀ ਕਰ ਰਹੇ ਹੋਣ। ਇਕ ਜੱਥੇ ਬਾਅਦ ਦੂਸਰਾ ਜੱਥਾ। ਵਹੀਰਾਂ ਦੀਆਂ ਵਹੀਰਾਂ ਇੰਜ ਚਲ ਰਹੀਆਂ ਸਨ ਜਿਵੇਂ ਮਨੁੱਖਾਂ ਦਾ ਦਰਿਆ ਵਗ ਰਿਹਾ ਹੋਵੇ। ਬੜਾ ਲੰਮਾ ਚਿਰ ਇਹ ਲੰਘਦਾ ਹੀ ਰਿਹਾ। ਇਹ ਜਲੂਸ ਸਾਰਾ ਹੀ ਮੈਂ ਵੇਖਿਆ। ਮੇਰੇ ਪਹਿਲਾਂ ਵੇਖੇ ਜਲੂਸਾਂ ਤੋਂ ਇਹ ਵੱਖਰੀ ਹੀ ਕਿਸਮ ਦਾ ਸੀ। ਬਹੁਤ ਪ੍ਰਭਾਵਸ਼ਾਲੀ ਪਰ ਇਹ ਇਲਾਕੇ ਵਿੱਚ ਇਕ ਦਹਿਸ਼ਤ ਪੈਦਾ ਕਰ ਗਿਆ। ਘਰ ਆ ਕੇ ਜਦੋਂ ਮੈਂ ਪੁਛਿਆ ਕਿ ਇਹ ‘ਪਾਕਿਸਤਾਨ ਜ਼ਿੰਦਾਬਾਦ’ ਦਾ ਮਤਲਬ ਕੀ ਹੋਇਆ ? ਤਾਂ ਮੈਨੂੰ ਝਾੜ ਪਈ ਅਤੇ ਖ਼ਬਰਦਾਰ ਕੀਤਾ ਗਿਆ ਕਿ ਅੱਗੋਂ ਤੋਂ ਅਜਿਹੇ ਜਲੂਸਾਂ ਦੇ ਕੋਲ ਖਲੋਣਾ ਤਕ ਵੀ ਨਹੀਂ। ਇਹ ਮੁਸਲਿਮ ਲੀਗ ਦਾ ਜਲੂਸ ਹੈ ਤੇ ਸਿੱਖਾਂ ਨੂੰ ਇਸ ਤੋਂ ਖ਼ਤਰਾ ਹੈ।

ਇਕ ਦਿਨ ਸਾਡੇ ਸਕੂਲ ਵਿੱਚ ਅਜੀਬ ਜਿਹੀ ਹਵਾ ਸੀ।

ਗੱਲ ਤਾਂ ਕੋਈ ਵੀ ਨਹੀਂ ਸੀ ਕਰ ਰਿਹਾ। ਪੜ੍ਹਾਈ ਦੀ ਜਮਾਤ ਵਿੱਚ ਵੀ ਅਸੀਂ ਬੈਠੇ ਸਾਂ, ਮਾਸਟਰ ਜੀ ਵੀ ਹਾਜ਼ਰ ਸਨ, ਸਭ ਕੁਝ ਠੀਕ-ਠਾਕ ਸੀ, ਪਰ ਫਿਰ ਵੀ ਪਤਾ ਨਹੀਂ ਕਿਉਂ ਅੱਜ ਦਾ ਦਿਨ ਰੋਜ਼ ਵਰਗਾ ਨਹੀਂ ਸੀ। ਬਗੈਰ ਗੱਲ ਤੋਂ ਸਾਡੇ ਦੋਸਤ ਮੁੰਡੇ ਜਮਾਤ ਚੋਂ ਮਨਫ਼ੀ ਹੋ ਰਹੇ ਸਨ। ਜਿਵੇਂ ਬੇਜ਼ਬਾਨ ਜਾਨਵਰ ਆਪਣੇ ਵਰਗੇ ਹੋਰ ਸਾਥੀ ਦੇ ਇੱਜੜ ਵਿਚੋਂ ਗਾਇਬ ਹੋ ਜਾਣ ਤੇ ਮਹਿਸੂਸ ਕਰਦੇ ਹਨ ਇਵੇਂ ਸਾਡੀ ਹਾਲਤ ਸੀ। ਕਦੇ ਕੋਈ ਆਵੇ ਕਦੇ ਕੋਈ ਤੇ ਬੱਚੇ ਜਮਾਤ 'ਚੋਂ ਗਾਇਬ ਹੋਈ ਜਾ ਰਹੇ ਸਨ ਜਿਵੇਂ ਛਾਨਣੀ ਲਾਈ ਹੋਵੇ। ਉਹ ਦਿਨ ਮੇਰੀਆਂ ਯਾਦਾਂ ਦਾ ਅਭੁੱਲ ਦਿਨ ਹੈ। ਜਿਵੇਂ ਹਵਾ ਬਹੁਤ ਉਦਾਸ ਹੋ ਗਈ ਹੋਵੇ। ਸਾਨੂੰ ਕੱਖ ਪਤਾ ਨਹੀਂ ਸੀ ਕਿ ਕੀ ਗੱਲ ਹੈ, ਪਰ ਇਹ ਪਤਾ ਸੀ ਕਿ ਗੱਲ ਜ਼ਰੂਰ ਹੈ। ਮਾਸਟਰਾਂ ਦੇ ਚਿਹਰਿਆਂ 'ਤੇ ਵੀ ਫ਼ਿਕਰਮੰਦੀ ਦਿਸ ਰਹੀ ਸੀ। ਜਿਹੜਾ ਵੀ ਕੋਈ ਬੰਦਾ ਬੱਚੇ ਨੂੰ ਲੈਣ ਆਉਂਦਾ ਉਹ ਬਗ਼ੈਰ ਪੁੱਛੇ-ਗਿੱਛੇ ਨਾਲ ਤੋਰ ਦਿੰਦੇ। ਅੰਤ ਮੈਨੂੰ ਵੀ ਕੋਈ ਲੈਣ ਆ ਗਿਆ। ਮੇਰੇ ਪਿਤਾ ਜੀ ਦੇ ਦੋਸਤ ਦਾ ਸਪੁੱਤਰ ਪਿਆਰਾ ਸਿੰਘ ਉਹ ਮੇਰੀ ਬਾਂਹ ਫੜ ਕੇ ਛੁੱਟੀ ਕਰਾ ਕੇ ਲੈ ਗਿਆ। ਸਕੂਲੋਂ ਬਾਹਰ ਨਿਕਲਿਆ ਤਾਂ ਸੜਕਾਂ ਤਾਂ ਸੁੰਨਮ ਸੁੰਨੀਆਂ ਪਈਆਂ ਸਨ। ਬਾਜ਼ਾਰ ਬੰਦ ਸਨ। ਜਿਵੇਂ ਸੱਪ ਲੰਘ ਗਿਆ ਹੋਵੇ, ਜਿਵੇਂ ਬਾਜ਼ਾਰ ਵਿੱਚ ਦੇਓ ਫਿਰ ਗਿਆ ਹੋਵੇ। ਕਿਥੇ ਰਾਵਲਪਿੰਡੀ ਰੌਣਕਾਂ ਵਾਲਾ ਸ਼ਹਿਰ ਤੇ ਕਿਥੇ ਇਹ ਮਸਾਣਾਂ ਵਰਗੀ ਖਾਮੋਸ਼ੀ। ਮੈਂ ਘਰ ਪਹੁੰਚਿਆ ਮੇਰੇ ਪਿਤਾ ਜੀ ਘਰ ਨਹੀਂ ਸਨ। ਮਾਤਾ ਮੇਰੀ ਫ਼ਿਕਰਮੰਦੀ ਵਿੱਚ ਸੀ, ਮੇਰੇ ਘਰ ਪਹੁੰਚਣ 'ਤੇ ਉਸਨੂੰ ਤਸੱਲੀ ਹੋਈ, ਉਸ ਸ਼ੁਕਰ ਕੀਤਾ।

ਸ਼ਹਿਰ ਵਿੱਚ ਫਸਾਦ ਸ਼ੁਰੂ ਹੋ ਚੁੱਕੇ ਸਨ। ਕਿਸੇ ਨੇ ਨੰਗੇ ਚਿੱਟੇ ਦਿਨ ਛੁਰਾ ਮਾਰ ਕੇ ਕੋਈ ਬੰਦਾ ਮਾਰ ਦਿਤਾ ਸੀ। ਅਸੀਂ ਜਿਸ ਥਾਂ ਰਹਿੰਦੇ ਸਾਂ ਉਥੋਂ ਤਾਂ ਹਰ ਗੁਨਾਹ ਮੁਸਲਮਾਨਾਂ ਦੇ ਸਿਰ ਪੈਂਦਾ ਸੀ। ਬੜੇ ਦਿਨਾਂ ਤੋਂ ਹਰੀਪੁਰ ਹਜ਼ਾਰੇ ਵਾਲੇ ਪਾਸਿਓਂ ਫਸਾਦਾਂ ਦੀਆਂ ਖ਼ਬਰਾਂ ਆ ਰਹੀਆਂ ਸਨ। ਪਿੰਡਾਂ ਵਿੱਚੋਂ ਅਨੇਕਾਂ ਹਿੰਦੂ ਸਿੱਖ ਲੋਕ ਘਰ ਦੇ ਜੀਅ ਮਰਵਾ ਕੇ ਅਤੇ ਬੇਇਜ਼ਤੀ ਕਰਵਾ ਕੇ ਸ਼ਹਿਰ ਆ ਗਏ ਸਨ। ਹੁਣ ਰਾਵਲਪਿੰਡੀ ਦੇ ਸ਼ਾਂਤ ਪਾਣੀਆਂ ਨੂੰ ਅੱਗ ਲੱਗ ਗਈ ਸੀ। ਹੁਣ ਕਿਸੇ ਸਿੱਖ ਦਾ ਮੁਸਲਿਮ ਇਲਾਕੇ 'ਚੋਂ ਲੰਘਣਾ ਜਾਂ ਕਿਸੇ ਮੁਸਲਮਾਨ ਦਾ ਸਿੱਖ ਇਲਾਕੇ 'ਚੋਂ ਲੰਘਣਾ ਖ਼ੁਦਕੁਸ਼ੀ ਦੇ ਬਰਾਬਰ ਸੀ। ਦੂਜੇ ਧਰਮ ਦੇ ਬੰਦੇ ਨੂੰ ਮਾਰਨਾ ਪੁੰਨ ਦਾ ਕੰਮ ਸੀ। ਹਰ ਵੇਲੇ ਇਕ ਭੈਅ ਅਤੇ ਆਤੰਕ ਦਾ ਮਾਹੌਲ ਸੀ। ਸਾਰੀ ਸਾਰੀ ਰਾਤ ਉੱਚੀ ਉੱਚੀ ਆਵਾਜ਼ ਦਾ ਰੌਲਾ ਸੁਨਣਾ, ਰਾਤ ਲੰਮਿਆਂ ਪਿਆਂ 'ਬੋਲੇ ਸੋ ਨਿਹਾਲ' ਜਾਂ 'ਅਲਾਹ ਹੂ ਅਕਬਰ' ਦੇ ਨਾਅਰਿਆਂ ਨੇ ਕੰਨਾਂ ਵਿੱਚ ਗੂੰਜਣਾ। ਸਾਡੀ ਤਾਂ ਹੋਰ ਵੀ ਮਜਬੂਰੀ ਤੇ ਜ਼ਬਰਦਸਤ ਫ਼ਿਕਰਮੰਦੀ ਸੀ। ਇਹ ਫ਼ਿਕਰਮੰਦੀ ਬਹੁਤ ਸਾਰੇ ਘਰਾਂ ਦੀ ਸਾਂਝੀ ਸੀ। ਕੁਝ ਦਿਨ ਪਹਿਲਾਂ ਚਿੱਟੀਆਂ ਹੱਟੀਆਂ ਦੇ ਚੌਂਕ ਵਿੱਚ ਢੋਲਕੀ ਵੱਜਦੀ ਰਹੀ ਅਤੇ ਸਾਰੇ ਨੌਜਵਾਨਾਂ ਦਾ ਜੱਥਾ ਸ਼ਬਦ ਪੜ੍ਹਦਾ ਸਟੇਸ਼ਨ ਨੂੰ ਚਲਾ ਗਿਆ ਸੀ। ਇਹ ਤਗੜਾ ਜੱਥਾ ਸ਼ੇਖ਼ੂਪੁਰਾ ਬੇਦਾਦ (ਜ਼ਿਲ੍ਹਾ ਗੁਜਰਾਂਵਾਲਾ) ਵੱਲ ਨਾਮਧਾਰੀਆਂ ਦੇ ਹੋਲੇ ਤੇ ਗੁਰੂ ਮਹਾਰਾਜ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨਾਂ ਨੂੰ ਚਲਾ ਗਿਆ ਸੀ। ਮੇਰੇ ਪਿਤਾ ਜੀ ਵੀ ਇਸ ਜੱਥੇ ਵਿੱਚ ਹੀ ਸਨ। ਸਾਰੇ ਮਹੱਲੇ ਵਾਲੇ ਯਾਦ ਕਰਦੇ ਸਨ ਕਿ ਜੇ ਨਾਮਧਾਰੀ ਜੱਥਾ ਇੱਥੇ ਹੁੰਦਾ ਤਾਂ ਫਿਰ ਕਾਹਦਾ ਫ਼ਿਕਰ ਸੀ। ਇਸ ਜੱਥੇ ਵਿਚ ਸਾਰੇ ਹੀ ਰਿਸ਼ਟ ਪੁਸ਼ਟ ਗਤਕਈ ਨੌਜਵਾਨ ਸਨ। ਹੁਣ ਫ਼ਿਕਰ ਇਹ ਵੀ ਸੀ ਕਿ ਜਿਹੜੇ ਹੋਲੇ ਨੂੰ ਚਲੇ ਗਏ ਹਨ ਉਹਨਾਂ ਨਾਲ ਤਾਂ ਨਹੀਂ ਕੋਈ ਘਟਨਾ ਵਾਪਰੀ। ਘਟਨਾ ਵਾਪਰੀ ਦਾ ਅਰਥ ਸਭ ਨੂੰ ਪਤਾ ਹੀ ਸੀ। ਚਿੱਟੀਆਂ ਹੱਟੀਆਂ ਦੇ ਇਲਾਕੇ ਵਿਚ ਭੀੜ ਜਮਾਂ ਹੋ ਜਾਂਦੀ, ਖਿੰਡ ਜਾਂਦੀ। ਜ਼ਰਾ ਜਿੰਨੀ ਗੱਲ ਤੇ ਕਿਰਪਾਨਾਂ ਡਾਗਾਂ ਫੜ ਕੇ ਲੋਕ ਦੌੜ ਪੈਂਦੇ। ਰਾਤ ਕਿੰਨਾ ਕਿੰਨਾ ਚਿਰ 'ਬੋਲੇ ਸੋ ਨਿਹਾਲ' ਹੁੰਦਾ ਰਹਿੰਦਾ। ਇਓਂ ਲੱਗਦਾ ਜਿਵੇਂ ਜਮਰੌਦ ਫ਼ਤਹਿ ਕਰਨ ਚੱਲੇ ਹੋਣ।

ਇਕ ਦਿਨ ਤਾਂ ਬਹੁਤ ਹੀ ਰੌਲ਼ਾ ਰਿਹਾ। ਨੌਜਵਾਨਾਂ ਦੇ ਜੱਥਿਆਂ ਦੇ ਜੱਥੇ ਹੱਥ ਵਿੱਚ ਕਿਰਪਾਨਾਂ ਬਰਛੇ ਲੈ ਕੇ 'ਸਤਿ ਸ੍ਰੀ ਅਕਾਲ' ਗੁੰਜਾਉਂਦੇ ਰਹੇ। ਰਾਤ ਨੂੰ ਰੌਲ਼ੇ ਦੇ ਗੁਬਾਰ ਜਿਹੇ ਉਠਦੇ ਸੁਣੀਂਦੇ। ਕਿਤੇ ਕਿਤੇ ਅੱਗਾਂ ਦਾ ਧੂੰਆਂ ਦਿਸਦਾ ਤੇ ਫਾਇਰ ਬਰਗੇਡ ਦੀਆਂ ਗੱਡੀਆਂ ਦੇ ਟੱਲ ਖੜਕਦੇ ਸੁਣੀਂਦੇ। ਅੱਜ ਮੁਸਲਮਾਨਾਂ ਦੇ ਜੱਥੇ ਦੇ ਹਮਲੇ ਦਾ ਖ਼ਤਰਾ ਸੀ ਤੇ ਸਾਰਾ ਹਜੂਮ ਸੜਕਾਂ 'ਤੇ ਮੁਕਾਬਲੇ ਲਈ ਖੜ੍ਹਾ ਸੀ। ਤਦੇ ਖ਼ਬਰ ਫੈਲ ਗਈ ਕਿ ਸ਼ਹਿਰ ਵਿੱਚ ਕਰਫਿਊ ਲੱਗ ਗਿਆ ਹੈ।

ਏਸ ਖ਼ਬਰ ਨੇ ਸਭ ਨੂੰ ਘਰਾਂ ਵਿੱਚ ਡੱਕ ਦਿੱਤਾ, ਪਰ ਫਿਰ ਵੀ ਉਹ ਕਦੇ ਕਦੇ ਗਲੀਆਂ ਵਿੱਚ ਨਿਕਲ ਪੈਂਦੇ। ਕੋਠੇ ਦੀਆਂ ਛੱਤਾਂ-ਬਾਲਕੋਨੀਆਂ ਤੋਂ ਬਾਹਰ ਵੱਲ ਵੇਖਦੇ। ਤਦੇ ਸ਼ਾਮ ਨੂੰ ਇਕ ਮੋਟਰ ਦੀ ਘੂਕਰ ਸੁਣਾਈ ਦਿਤੀ। ਅਸੀਂ ਆਪਣੇ ਕੋਠੇ ਤੋਂ ਗਲੀ ਵੱਲ ਝਾਕ ਰਹੇ ਸਾਂ। ਕੀ ਵੇਖਦੇ ਹਾਂ ਕਿ ਗਲੀ ਦੇ ਸਿਰੇ 'ਤੇ ਇਕ ਦੌੜਦਾ ਹੋਇਆ ਗੋਰਖਾ ਫੌਜੀ ਆਇਆ। ਛੋਟੀਆਂ ਛੋਟੀਆਂ ਚਮਕਦੀਆਂ ਅੱਖਾਂ। ਸਿਰ 'ਤੇ ਵੱਡਾ ਸਾਰਾ ਹੈਟ। ਹੈਟ

ਦੀ ਤਣੀ ਠੋਡੀ ਤੇ ਕੱਸੀ ਹੋਈ ਜਿਸ ਨਾਲ ਗੱਲ੍ਹਾਂ ਫੁਲੀਆਂ ਹੋਈਆਂ ਸਨ। ਉਸ ਨੇ ਬੰਦੂਕ ਦੀ ਨਾਲੀ ਸਿੱਧੀ ਗਲੀ ਵੱਲ ਕਰ ਦਿੱਤੀ ਅਤੇ ਹੱਥ ਘੋੜੇ 'ਤੇ ਰੱਖਿਆ। ਜਿੱਦਾਂ ਕਾਂ ਗੁਲੇਲ ਨੂੰ ਵੇਖ ਕੇ ਉੱਡਦਾ ਹੈ ਇਵੇਂ ਹੀ ਛੱਤਾਂ ਤੋਂ ਬਾਹਰ ਨਿਕਲੀਆਂ ਸਾਰੀਆਂ ਮੁੰਡੀਆਂ ਅੰਦਰ ਹੋ ਗਈਆਂ। ਹੁਣ ਪਤਾ ਲੱਗ ਗਿਆ ਕਿ ਕਰਫਿਊ ਕੀ ਹੁੰਦਾ ਹੈ।

ਕੁਝ ਦਿਨਾਂ ਬਾਅਦ ਕਰਫਿਊ ਤਾਂ ਹਟ ਗਿਆ। ਲੋਕ ਤੁਰਨ ਫਿਰਨ ਵੀ ਲੱਗ ਪਏ ਪਰ ਕਤਲ ਹੋਣ ਦਾ ਡਰ ਬਣਿਆ ਰਿਹਾ। ਲੋਕ ਦੂਜੇ ਭਾਈਚਾਰੇ ਦੇ ਇਲਾਕੇ ਵਿੱਚ ਜਾਣੋਂ ਡਰਦੇ ਰਹੇ। ਹੁਣ ਖ਼ਬਰਾਂ ਦਾ ਜ਼ੋਰ ਸੀ। ਅੱਜ ਲਾਹੌਰ ਵਿੱਚ ਕਾਲਜ ਦੇ ਮੁੰਡਿਆਂ ਨੇ ਜਲੂਸ ਕੱਢਿਆ ਹੈ, ਅੱਜ ਪਾਕਿਸਤਾਨ ਦਾ ਝੰਡਾ ਫੁਕਿਆ ਹੈ। ਫਲਾਣੇ ਪਿੰਡ ਦੇ ਘਰ ਦੇ ਸਾਰੇ ਜੀਅ ਖ਼ਤਮ ਹੋ ਗਏ ਨੇ। ਹਥਿਆਰ ਜਮ੍ਹਾਂ ਹੋਣ ਲੱਗੇ। ਅਗਲੇ ਹੋਣ ਵਾਲੇ ਜੰਗ ਦੀਆਂ ਤਿਆਰੀਆਂ ਹੋਣ ਲੱਗੀਆਂ। ਪਿਤਾ ਜੀ ਹੋਲੇ ਤੋਂ ਵਾਪਸ ਆ ਗਏ ਸਨ। ਉਹਨਾਂ ਦਸਿਆ ਕਿ ਰਾਵਲਪਿੰਡੀ ਸਟੇਸ਼ਨ ਤੋਂ ਗੱਡੀ ਬੈਠਦਿਆਂ ਹੀ ਪਤਾ ਲੱਗ ਗਿਆ ਸੀ ਕਿ ਸ਼ਹਿਰ ਦੀ ਹਾਲਤ ਖ਼ਰਾਬ ਹੈ। ਸਾਰੀ ਯਾਤਰਾ ਸਮੇਂ ਹੀ ਤਣਾਅ ਬਣਿਆ ਰਿਹਾ, ਹੋਲੇ 'ਤੇ ਵੀ ਗੁਰੂ ਸਾਹਿਬ ਨੇ ਕਿਹਾ ਸੀ ਕਿ ਅੱਗੋਂ ਦਿਨ ਬਹੁਤ ਖ਼ਰਾਬ ਆ ਰਹੇ ਹਨ। ਘੱਲੂਘਾਰਾ ਵਰਤਣ ਵਾਲਾ ਹੈ ਅਤੇ ਤੁਸੀਂ ਆਪਣੇ ਟੱਬਰਾਂ ਨੂੰ ਅੱਵਲ ਤਾਂ ਬਿਆਸਾ ਤੋਂ ਪਾਰ ਨਹੀਂ ਤਾਂ ਰਾਵੀਓਂ ਪਾਰ ਜ਼ਰੂਰ ਭੇਜ ਦਿਓ। ਇਸ ਹੋਲੇ ਤੋਂ ਬਹੁਤ ਸਾਰੀਆਂ ਸੰਗਤਾਂ ਸਿਆਲਕੋਟ ਜ਼ਿਲੇ ਵੱਲ ਪੈਦਲ ਹੀ ਗਈਆਂ ਸਨ, ਕਿਉਂਕਿ ਆਵਾਜਾਈ ਵਿੱਚ ਵਿਘਨ ਵੀ ਪੈ ਗਿਆ ਸੀ।

ਸਕੂਲ ਖੁੱਲ੍ਹ ਗਏ ਸਨ। ਕਾਹਦੇ ਖੁੱਲ੍ਹੇ ਸਨ ਬਸ ਦਰਵਾਜ਼ੇ ਹੀ ਖੁਲ੍ਹੇ ਸਨ। ਅਸੀਂ ਚੌਥੀ ਜਮਾਤ ਦਾ ਸਰਟੀਫੀਕੇਟ ਬਣਵਾਇਆ ਤੇ ਸਾਡੇ ਭਾਈਚਾਰੇ ਨੇ ਗੱਡੀ ਫੜੀ ਤੇ ਪਿੰਡ ਨੂੰ ਚਾਲੇ ਪਾ ਦਿਤੇ। ਵਾਪਸ ਆਉਣ ਵਾਲਿਆਂ ਦੀ ਬੜੀ ਭੀੜ ਸੀ। ਜਦੋਂ ਗੱਡੀ ਚੱਲੀ ਤਾਂ ਦਿਲ ਵਿੱਚ ਜ਼ਰਾ ਵੀ ਖ਼ਿਆਲ ਨਹੀਂ ਸੀ ਕਿ ਅਸੀਂ ਇਸ ਸ਼ਹਿਰ ਨੂੰ ਸਦਾ ਲਈ ਅਲਵਿਦਾ ਕਹਿ ਰਹੇ ਹਾਂ। ਸੱਚਮੁਚ ਕੋਈ ਜੁਗ ਬਦਲਣ ਵਾਲਾ ਹੈ। ਮੇਰੇ ਬੜੇ ਪਿਆਰੇ ਦੋਸਤ ਸਦਾ ਲਈ ਵਿਛੜ ਗਏ ਹਨ। ਗੱਡੀ ਦੇ ਡੱਬੇ ਵਿੱਚ ਵੀ ਤਣਾਅ ਸੀ। ਸੀਟਾਂ ਵਾਸਤੇ ਲੜਾਈਆਂ ਹੋ ਰਹੀਆਂ ਸਨ। ਸਾਡੇ ਟੱਬਰ ਦਾ ਵੀ ਮੁਸਲਮਾਨਾਂ ਨਾਲ ਝਗੜਾ ਹੋਇਆ। ਸਾਰੇ ਆਪਣੀ ਆਪਣੀ ਕੌਮੀ ਸ਼ਾਨ ਲਈ ਲੜ ਮਰਨ ਨੂੰ ਤਿਆਰ ਸਨ। ਗੱਲ ਵਾਹਵਾ ਵਧ ਗਈ ਅਤੇ ਕੁਝ ਵੀ ਮਾੜਾ ਵਾਪਰਨ ਦਾ ਅੰਦੇਸ਼ਾ ਵਧ ਗਿਆ। ਇਸ ਵੇਲ਼ੇ ਮੇਰੇ ਤਾਇਆ ਸ. ਖੜਕ ਸਿੰਘ ਜੀ ਨੇ ਜੇਬ ਵਿੱਚ ਹੱਥ ਪਾ ਕੇ ਟਟੋਲਣਾ ਸ਼ੁਰੂ ਕੀਤਾ ਸ਼ਾਇਦ ਉਸ ਵਿਚ ਪਏ ਪੈਸਿਆਂ ਬਾਰੇ ਉਹਨਾਂ ਦੀ ਕੋਈ ਫ਼ਿਕਰਮੰਦੀ ਸੀ। ਇਵੇਂ ਲਗਾ ਜਿਵੇਂ ਉਹ ਕੋਈ ਹਥਿਆਰ ਚਾਕੂ ਜਾਂ ਪਸਤੌਲ ਕੱਢਣ ਲੱਗੇ ਹਨ। ਇਸ ਗੱਲ ਨੇ ਸਥਿਤੀ ਸ਼ਾਂਤ ਕਰ ਦਿਤੀ।

ਗੱਡੀ ਲਾਹੌਰ ਪਹੁੰਚੀ ਤਾਂ ਇਕ ਸਵਾਰੀ ਚੜ੍ਹੀ। ਹੌਲ਼ੀ ਹੌਲ਼ੀ ਘੁਸਰ ਮੁਸਰ ਹੋਣ ਲੱਗੀ: ਸੰਤ ਆ ਗਏ, ਸੰਤ ਅਤਰ ਸਿੰਘ ਆ ਗਏ। ਸਚਮੁਚ ਸੰਤ ਅਤਰ ਸਿੰਘ ਗੱਡੀ ਵਿੱਚ ਬੈਠੇ ਸਨ। ਮੈਂ ਪਹਿਲੀ ਵਾਰ ਉਹਨਾਂ ਨੂੰ ਵੇਖਿਆ ਜਾਂ ਨੇੜਿਉਂ ਵੇਖਿਆ। ਉਹਨਾਂ ਦੀਆਂ ਗੱਲਾਂ ਨੇ ਬੜਾ ਸੁਖ ਦਿਤਾ। ਇਹ ਉਹ ਹੀ ਸੰਤ ਅਤਰ ਸਿੰਘ ਸਨ ਜਿਨ੍ਹਾਂ ਦੇ ਦੀਵਾਨ ਨੂੰ ਅੱਜ ਤੱਕ ਲੋਕ ਯਾਦ ਕਰਦੇ ਹਨ। ਨਾਰੋਵਾਲ ਦੇ ਸਟੇਸ਼ਨ 'ਤੇ ਉਤਰ ਕੇ ਜਦੋਂ ਅਸੀਂ ਪਿੰਡ ਜਾਣ ਵਾਸਤੇ ਟਾਂਗੇ 'ਤੇ ਚੜ੍ਹੇ ਤਾਂ ਪਿਤਾ ਜੀ ਨਾਲ ਨਾਲ ਸਾਈਕਲ 'ਤੇ ਜਾ ਰਹੇ ਸਨ ਜਿਹੜਾ ਉਹ ਨਾਲ ਹੀ ਗੱਡੀ ਵਿੱਚ ਧਰ ਲਿਆਏ ਸਨ। ਇਹ ਉਹੀ ਹੀ ਸਾਈਕਲ ਸੀ ਜਿਸ ਦਾ ਜ਼ਿਕਰ ਸ਼ੁਰੂ 'ਚ ਹੋਇਆ ਹੈ। ਇਸ ਨੂੰ ਵੇਖ ਕੇ ਇਕ ਇਤਿਹਾਸ ਆਪਣੇ ਆਪ ਯਾਦ ਆ ਜਾਂਦਾ ਹੈ।

## ਤੇਗ ਬਹਾਦਰ ਸਤਿਗੁਰੂ

**-ਸੰਤ ਇੰਦਰ ਸਿੰਘ ਚੱਕਰਵਰਤੀ**

ਤੇਗ ਬਹਾਦਰ ਸਤਿਗੁਰੂ, ਨਿਰਭਉ ਤੇ ਨਿਰਵੈਰ,
ਸਭਨਾਂ ਤਾਈਂ ਪਿਆਰਦੇ, ਕਿਸੇ ਨਾ ਸਮਝਣ ਗ਼ੈਰ।
ਤੇਗ ਬਹਾਦਰ ਸਤਿਗੁਰੂ, ਨਾਨਕੀ ਜੀ ਦੇ ਲਾਲ,
ਡਰਦਾ ਕੰਬਦਾ ਜਿਨ੍ਹਾਂ ਤੋਂ, ਨੇੜੇ ਆਇ ਨ ਕਾਲ।
ਤੇਗ ਬਹਾਦਰ ਦੀਨਵੰਧੂ, ਦੀਨਾਂ ਲਈ ਕੁਰਬਾਨ,
ਹੋ ਕੇ ਕੌਮ ਬਚਾ ਲਈ, ਵਾਰ ਆਪਣੇ ਪਰਾਨ।
ਤੇਗ ਬਹਾਦਰ ਗੁਰੂ ਜੀ, ਧਰਮ ਧੁਰੰਧਰ ਧੀਰ,
ਰਖਵਾਲੇ ਹਿੰਦੂਵੈਣ ਦੇ, ਦੀਨ ਦੁਨੀ ਦੇ ਪੀਰ।
ਤੇਗ ਬਹਾਦਰ ਗੁਰੂ ਜੀ, ਜਗ ਝੰਜਟ ਤੋਂ ਦੂਰ,
ਸ਼ਾਂਤਿ-ਸਰੂਪ ਅਡੋਲ ਦਿਲ, ਸਾਗਰ ਜਿਉਂ ਭਰਪੂਰ।
ਤੇਗ ਬਹਾਦਰ ਸਤਿਗੁਰੂ, ਕੰਵਲ ਵਾਂਗ ਨਿਰਲੇਪ,
ਵਸਦੀ ਰਸਦੀ ਦੁਨੀ ਵਿਚ, ਰਹਿੰਦੇ ਕੰਵਲ ਅਲੇਪ।



# ਪੰਜਾਬ ਦਾ ਪੁੱਤ-ਸ਼ੌਕਤ ਅਲੀ

*-ਵਰਿਆਮ ਸਿੰਘ ਸੰਧੂ*

ਕਿਰਨ-ਮ-ਕਿਰਨੀ ਹੀਰੇ ਕਿਰਦੇ ਜਾਂਦੇ ਨੇ। ਸ਼ੌਕਤ ਅਲੀ; ਸਾਂਝੇ ਪੰਜਾਬ ਦੀ ਮਾਲਾ ਦਾ ਇੱਕ ਹੋਰ ਮਣਕਾ ਗਾਨੀ ਵਿਚੋਂ ਨਿਕਲ ਗਿਆ।

ਸ਼ੌਕਤ ਅਲੀ ਚੜ੍ਹਦੇ ਤੇ ਲਹਿੰਦੇ ਦੋਵਾਂ ਪੰਜਾਬਾਂ ਦਾ ਲੋਕ-ਪਿਆਰਾ ਗਾਇਕ ਸੀ। ਸਾਰੀ ਦੁਨੀਆਂ ਵਿਚ ਜਿੱਥੇ ਜਿੱਥੇ ਵੀ ਪੰਜਾਬੀ ਵੱਸਦੇ ਨੇ, ਸ਼ੌਕਤ ਅਲੀ ਨੂੰ ਮੁਹੱਬਤ ਕਰਨ ਵਾਲੇ ਉਹਦੇ ਪ੍ਰਸ਼ੰਸਕ ਹਰ ਥਾਂ ਮਿਲ ਜਾਣਗੇ। ਦੋਵਾਂ ਪਾਸਿਆਂ ਦੇ ਪੰਜਾਬੀ ਉਹਨੂੰ ਸੁਣਨ ਲਈ ਭੀੜਾਂ ਦੀ ਸ਼ਕਲ ਵਿਚ ਉਮਡ ਆਉਂਦੇ ਸਨ। ਇਸਦਾ ਇਕ ਕਾਰਨ ਤਾਂ ਇਹ ਹੈ ਹੀ ਕਿ ਉਹ ਬੜੇ ਸੁਰੀਲੇ ਗਲੇ ਦਾ ਮਾਲਕ ਸੀ ਤੇ ਉਹਨੇ ਸਦਾ ਗੂੜ੍ਹੇ ਪੰਜਾਬੀ ਰੰਗ ਵਿਚ ਭਿੱਜ ਕੇ ਗਾਇਆ ਏ, ਪਰ ਨਾਲ ਇਹ ਗੱਲ ਵੀ ਹੈ ਕਿ ਪੰਜਾਬ ਆਪਣੇ ਸਮੁੱਚੇ ਰੂਪ ਤੇ ਆਤਮਾ ਸਣੇ ਉਹਦੇ ਰਗ਼ੋ-ਰੇਸ਼ੇ ਵਿਚ ਵੱਸਿਆ ਹੋਇਆ ਸੀ। ਉਹ ਤਾਂ ਮਰਨ ਤੋਂ ਬਾਅਦ ਵੀ ਜਿੱਥੇ ਜਾਣਾ ਚਾਹੁੰਦਾ ਸੀ, ਉਹ ਕੋਈ ਜੰਨਤ ਜਾਂ ਸਵਰਗ ਨਹੀਂ, ਸਗੋਂ ਉਹ ਤਾਂ ਚਾਹੁੰਦਾ ਸੀ ਕਿ ਮਰ ਕੇ ਵੀ ਉਹ ਜਿੱਥੇ ਜਾਵੇ, ਓਥੇ ਵੀ ਇਕ ਪੰਜਾਬ ਵੱਸਦਾ ਹੋਵੇ।

ਉਹਦਾ ਲਿਖਿਆ ਇਕ ਮਾਹੀਏ ਦਾ ਟੱਪਾ ਸਾਡੇ ਆਖੇ ਦੀ ਗਵਾਹੀ ਭਰਦਾ ਹੈ:

ਕੋਈ ਸੁਰਖ ਗੁਲਾਬ ਹੋਵੇ,
ਰੱਬਾ ਤੇਰੇ ਕੋਲ ਆਈਏ,
ਕੋਈ ਓਥੇ ਵੀ ਪੰਜਾਬ ਹੋਵੇ!

ਉਹਨੂੰ ਇਸ ਗੱਲ ਤੇ ਵੀ ਇਤਰਾਜ਼ ਸੀ ਕਿ ਜਦੋਂ ਅਸੀਂ ਪੰਜਾਬਾਂ ਦੀ ਪਛਾਣ ਕਰਾਉਣ ਲੱਗੇ ਆਖਦੇ ਹਾਂ ਕਿ ਇਹ ਚੜ੍ਹਦਾ ਪੰਜਾਬ ਏ ਤੇ ਇਹ ਲਹਿੰਦਾ ਪੰਜਾਬ ਹੈ, ਇਹ ਕਹਿਣਾ ਠੀਕ ਨਹੀਂ। ਉਹ ਆਖਦਾ ਸੀ, "ਚੜ੍ਹਦਾ-ਲਹਿੰਦਾ ਕੋਈ ਨਹੀਂ ਹੁੰਦਾ, ਬੱਸ ਪੰਜਾਬ ਹੁੰਦਾ ਏ।"



*ਇਕ ਮਿਲਣੀ ਸਮੇਂ - ਹਰਭਜਨ ਮਾਨ, ਸ਼ੌਕਤ ਅਲੀ, ਸੁਪਨ ਸੰਧੂ ਅਤੇ ਇਕਬਾਲ ਮਾਹਲ*

ਇਸਦਾ ਮੂਲ ਕਾਰਨ ਉਹ ਇਹ ਦੱਸਦਾ ਸੀ, "ਕਿਉਂਕਿ ਸਾਡੀ ਮਾਂ ਬੋਲੀ ਇਕੋ ਏ ਤੇ ਜਦੋਂ ਮਾਂ ਇਕ ਹੋਵੇ ਤਾਂ ਕੋਈ ਉਹਦੇ ਪੁੱਤਾ ਨੂੰ ਵੱਖ ਕਿਵੇਂ ਆਖ ਸਕਦਾ ਏ!"

ਉਹ ਦਿਲੋਂ ਚਾਹੁੰਦਾ ਸੀ ਕਿ ਦੋਹਾਂ ਦੇਸ਼ਾਂ ਵਿੱਚ ਨੇੜਤਾ ਵੱਧੇ। ਉਹ ਤਾਂ ਇਹ ਵੀ ਆਖਦਾ ਸੀ ਕਿ "ਮੈਂ ਆਪਣੇ ਵਾਲਾਂ ਦੀਆਂ ਪੱਟੀਆਂ ਨਹੀਂ ਕਰਦਾ। ਮੈਨੂੰ ਆਪਣੇ ਸਿਰ ਦੇ ਦੋ ਹਿੱਸਿਆਂ ਵਿੱਚ ਵਾਹੇ ਤੇ ਵੰਡੇ ਵਾਲ ਵੀ 47 ਦੀ ਵੰਡ ਦਾ ਚੇਤਾ ਦੁਆਉਂਦੇ ਨੇ।"

ਸ਼ੌਕਤ ਨੂੰ ਆਪਣੇ ਮੁਲਕ ਨਾਲ ਵੀ ਉਹਨਾਂ ਹੀ ਪਿਆਰ ਸੀ ਜਿੰਨਾਂ ਕਿਸੇ ਹੋਰ ਨੂੰ, ਫ਼ਰਕ ਸਿਰਫ ਏਨਾ ਹੈ ਕਿ ਉਹ ਆਪਣੇ ਦੇਸ਼ ਨਾਲ ਪਿਆਰ ਤੇ ਗੁਆਂਢੀ ਦੇਸ਼ ਹਿੰਦੁਸਤਾਨ ਲਈ ਆਪਣੀ ਸਦਭਾਵਨਾ ਵਿੱਚ ਕੋਈ ਵਿਰੋਧ ਨਹੀਂ ਸੀ ਦੇਖਦਾ।

ਉਹ ਕਹਿੰਦਾ ਸੀ, "ਮੇਰੇ ਲਈ ਦੋਵੇਂ ਪੰਜਾਬ ਮੇਰੀਆਂ ਦੋ ਅੱਖਾਂ ਵਾਂਗ ਹਨ।"

ਉਹ ਤਾਂ ਇਹ ਵੀ ਆਖਦਾ ਸੀ ਕਿ ਮੈਨੂੰ ਤਾਂ ਗੁੜ੍ਹਤੀ ਵੀ ਪੰਜਾਬੀ ਵਿਚ ਦਿੱਤੀ ਗਈ ਤੇ ਮੈਂ ਆਪਣੀ ਜ਼ਿੰਦਗੀ ਵੀ ਮਾਂ-ਬੋਲੀ ਦੀ ਸੇਵਾ ਨੂੰ ਸਮਰਪਤਿ ਕਰ ਦਿੱਤੀ ਹੈ।

ਮੈਂ ਵੀਹ ਕੁ ਸਾਲ ਪਹਿਲਾਂ ਸ਼ੌਕਤ ਅਲੀ ਨੂੰ ਕਨੇਡਾ ਵਿਚ ਮਿਲਿਆ ਸਾਂ। ਪਰ ਉਹਦੇ ਨਾਲ ਅਗਲਾ ਰਿਸ਼ਤਾ ਮੇਰੇ ਬੇਟੇ ਸੁਪਨ ਸੰਧੂ ਰਾਹੀਂ ਬਣਿਆ। ਕਨੇਡਾ ਰਹਿੰਦਾ ਸ਼ੌਕਤ ਅਲੀ ਦਾ ਬੇਟਾ ਮੁਹਸਿਨ ਸ਼ੌਕਤ ਅਲੀ ਸੁਪਨ ਦਾ ਦੋਸਤ ਹੈ। ਪਿਛਲੇ ਸਾਲ ਸੁਰਜੀਤ ਪਾਤਰ ਨਾਲ ਸੁਪਨ ਨੇ ਕਨੇਡਾ ਵਿਚ ਇਕ ਪ੍ਰੋਗਰਾਮ ਕੀਤਾ ਤਾਂ ਉਸ ਵਿਚ ਮੁਹਸਿਨ ਨੇ ਪਾਤਰ ਦੀਆਂ ਗ਼ਜ਼ਲਾਂ ਗਾ ਕੇ ਚੰਗਾ ਰੰਗ ਬੰਨ੍ਹਿਆਂ। ਤਿੰਨ ਕੁ ਸਾਲ ਪਹਿਲਾਂ ਸੁਪਨ ਨੇ ਪਾਕਿਸਤਾਨ ਜਾਣਾ ਸੀ ਤਾਂ ਮੁਹਸਿਨ ਨੇ ਸ਼ੌਕਤ ਹੁਰਾਂ ਨੂੰ ਸੁਪਨ ਦੇ ਪਾਕਿਸਤਾਨ ਆਉਣ ਬਾਰੇ ਦੱਸਿਆ। ਸੁਪਨ ਤੇ ਮੇਰੇ ਲਈ

ਹੈਰਾਨੀ ਤੇ ਖ਼ੁਸ਼ੀ ਦੀ ਗੱਲ ਸੀ ਕਿ ਸ਼ੌਕਤ ਅਲੀ ਸੁਪਨ ਨੂੰ ਵਾਘੇ ਬਾਰਡਰ ’ਤੇ ਲੈਣ ਆਪ ਆਇਆ। ਪਾਕਿਸਤਾਨ ਵਿਚਲੀ ਆਪਣੀ ਠਹਿਰ ਵੇਲੇ ਸੁਪਨ ਸ਼ੌਕਤ ਅਲੀ ਹੁਰਾਂ ਦੇ ਸਾਰੇ ਪਰਿਵਾਰ ਦੀਆਂ ਮੁਹੱਬਤਾਂ ਨਾਲ ਸਰਸ਼ਾਰ ਹੋ ਕੇ ਪਰਤਿਆ ਸੀ। ਉਹਦਾ ਪਾਕਿਸਤਾਨ ਵਿਚ ਸ਼ੌਕਤ ਅਲੀ ਤੇ ਉਹਨਾਂ ਦੇ ਪਰਿਵਾਰ ਨਾਲ ਸਨੇਹ ਦਾ ਰਿਸ਼ਤਾ ਲਗਾਤਾਰ ਬਣਿਆਂ ਹੋਇਆ ਏ। ਇਹ ਜਾਣਕਾਰੀ ਮੈਂ ਇਸ ਲਈ ਸਾਂਝੀ ਕੀਤੀ ਸੀ ਕਿ ਸ਼ੌਕਤ ਅਲੀ ਇਨਾਸਨੀ ਪੱਖੋਂ ਵੀ ਕਿੱਡੇ ਮਹਾਨ ਸਨ।

ਸ਼ੌਕਤ ਅਲੀ ਦੀ ਵਫ਼ਾਤ ’ਤੇ ਸੁਪਨ ਨੇ ਜਿਹੜੀ ਪੋਸਟ ਫੇਸ-ਬੁੱਕ ’ਤੇ ਪਾਈ, ਉਹ ਪੜ੍ਹਨੀ ਦਿਲਚਸਪ ਹੋਵੇਗੀ। ਉਹਦੀ ਇਬਾਰਤ ਹੇਠਾਂ ਦਰਜ ਕੀਤੀ ਜਾ ਰਹੀ ਏ:

“ਅਜੇ ਪਿਛਲੀ ਰਾਤ ਹੀ ਮੈਂ ਸ਼ੌਕਤ ਅਲੀ ਸਾਹਿਬ ਦੇ ਲਾਹੌਰ ਰਹਿੰਦੇ ਬੇਟੇ ਇਮਰਾਨ ਸ਼ੌਕਤ ਅਲੀ ਕੋਲੋਂ ਸ਼ੌਕਤ ਅਲੀ ਸਾਹਿਬ ਤੇ ਬਾਕੀ ਪਰਿਵਾਰ ਦੀ ਖ਼ੈਰ-ਖ਼ਬਰ ਲੈਣ ਲਈ ਫ਼ੋਨ ਕੀਤਾ ਤਾਂ ਉਹਨਾਂ ਦੱਸਿਆ ਕਿ ਅੱਬਾ ਜਾਨ (ਸ਼ੌਕਤ ਅਲੀ ਸਾਹਿਬ) ਬਹੁਤ ਸਖ਼ਤ ਬੀਮਾਰ ਨੇ ਤੇ ਤੁਸੀਂ ਸਾਰੇ ਦੁਆ ਕਰੋ ਕਿ ਉਹ ਰਾਜ਼ੀ ਹੋ ਜਾਣ। ਮੈਂ ਕਿਹਾ ਅਸੀਂ ਤਾਂ ਉਸ ਮਹਾਨ ਫ਼ਨਕਾਰ ਦੀ ਤੰਦੁਰਸਤ ਤੇ ਲੰਮੀ ਜ਼ਿੰਦਗੀ ਲਈ ਸਦਾ ਹੀ ਦੁਆ-ਗੋ ਹਾਂ। ਅੱਲ੍ਹਾ-ਪਾਕ ਉਹਨਾਂ ਨੂੰ ਹਯਾਤੀ ਬਖ਼ਸ਼ੇ!

ਕੀ ਪਤਾ ਸੀ ਕਿ ਇਸ ਗੱਲ-ਬਾਤ ਤੋਂ ਮਸਾਂ ਛੇ ਕੁ ਘੰਟੇ ਬਾਅਦ ਉਹ ਸਾਨੂੰ ਸਭ ਨੂੰ ਸਦੀਵੀ ਵਿਛੋੜੇ ਦਾ ਡੂੰਘਾ ਫੱਟ ਦੇ ਜਾਣਗੇ ਤੇ ਪਰਿਵਾਰ ਸਮੇਤ ਦੁਨੀਆਂ ਵਿਚ ਵੱਸਦੇ ਲੱਖਾਂ ਪੰਜਾਬੀਆਂ ਨੂੰ ਵਿਲਕਦੇ ਛੱਡ ਜਾਣਗੇ।

ਹਰ ਕੋਈ ਜਾਣਦਾ ਹੈ ਕਿ ਉਹਨਾਂ ਲਈ ਜਗਤ ਭਰ ਵਿਚ ਵੱਸਿਆ ਪੰਜਾਬ ਉਹਨਾਂ ਦਾ ਆਪਣਾ ਪੰਜਾਬ ਸੀ ਤੇ ਉਹ ‘ਇਸ ਵੱਡੇ ਪੰਜਾਬ’ ਦੀ ਸਦਾ ਸੁੱਖ ਮੰਗਦੇ ਸਨ। ਉਹਨਾਂ ਦੇ ਗਾਏ ਅਮਰ ਗੀਤ ਸਦਾ ਪੰਜਾਬੀਆਂ ਦੇ ਦਿਲਾਂ ਅੰਦਰ ਗੂੰਜਦੇ ਰਹਿਣਗੇ।

ਆਪਣੇ ਕਨੇਡਾ ਵੱਸਦੇ ਬੇਟੇ ਮੁਹਸਿਨ ਸ਼ੌਕਤ ਅਲੀ ਦੀ ਮਾਰਫ਼ਤ ਉਹ ਮੈਨੂੰ ਜਾਣਦੇ ਤੇ ਪੁੱਤਾਂ ਵਾਂਗ ਪਿਆਰਦੇ ਸਨ। ਜਦ ਤਿੰਨ ਕੁ ਸਾਲ ਪਹਿਲਾਂ ਮੈਂ ਪਾਕਿਸਤਾਨ ਜਾਣਾ ਸੀ ਤਾਂ ਮੁਹਸਿਨ ਸ਼ੌਕਤ ਅਲੀ ਨੇ ਉਹਨਾਂ ਨੂੰ ਮੇਰੇ ਆਉਣ ਦੀ ਖ਼ਬਰ ਦਿੱਤੀ। ਮੈਂ ਹੈਰਾਨ ਰਹਿ ਗਿਆ ਜਦ ਮੈਂ ਵੇਖਿਆ ਕਿ ਉਹ ਖ਼ੁਦ ਮੈਨੂੰ ਲੈਣ ਵਾਘੇ ਬਾਰਡਰ ’ਤੇ ਪਹੁੰਚੇ ਹੋਏ ਸਨ। ਮੈਂ ਮੋਹ ਵਿਚ ਭਿੱਜ ਕੇ ਉਹਨਾਂ ਦੇ ਗੋਡੇ ਛੂਹੇ ਤਾਂ ਉਹਨਾਂ ਮੈਨੂੰ ਆਪਣੀ ਹਿੱਕ ਨਾਲ ਘੁੱਟ ਲਿਆ। ਉਸ ਦਿਨ ਤੋਂ ਬਾਅਦ ਮੈਂ ਅੱਜ ਤੱਕ ਆਪਣੇ ਆਪ ਨੂੰ ਉਹਨਾਂ ਦੀ ਹਿੱਕ ਨਾਲ ਲੱਗਾ ਮਹਿਸੂਸ ਕਰਦਾ ਰਿਹਾਂ। ਮੇਰੀ ਪਾਕਿਸਤਾਨ ਵਿਚਲੀ ਠਹਿਰ ਦੌਰਾਨ ਉਹਨਾਂ ਮੈਨੂੰ ਪਰਿਵਾਰ ਦੇ ਜੀਅ ਵਾਂਗ ਸਾਂਭਿਆ ਤੇ ਪਿਆਰ ਦਿੱਤਾ। ਇਮਰਾਨ ਭਾਈ ਜਾਨ ਹਰ ਲੋੜ ਵੇਲੇ ਮੇਰੇ ਸਦਾ ਸੰਗ-ਸਾਥ ਵਿਚ ਰਹੇ। ਮੈਂ ਸ਼ੌਕਤ ਸਾਹਿਬ, ਇਮਰਾਨ ਭਾਈ ਜਾਨ ਤੇ ਸਾਰੇ ਪਰਿਵਾਰ ਦੀਆਂ ਮੁਹੱਬਤਾਂ ਤੇ ਦੁਆਵਾਂ ਲੈ ਕੇ ਵਾਪਸ ਪਰਤਿਆ ਤਾਂ ਉਹਨਾਂ ਸਭਨਾਂ ਨਾਲ ਇਕ ਸਦੀਵੀ ਰਿਸ਼ਤਗੀ ਵਿਚ ਬੱਝ ਗਿਆ।

ਏਨੇ ਮਹਾਨ ਫ਼ਨਕਾਰ ਤੇ ਖ਼ੂਬਸੂਰਤ ਇਨਸਾਨ ਦੇ ਤੁਰ ਜਾਣ ’ਤੇ ਦੋਵੇਂ ਪੰਜਾਬ ਆਪਣੇ ਅੰਦਰੋਂ ਕੁਝ ਟੁੱਟ ਗਿਆ ਮਹਿਸੂਸ ਕਰਦੇ ਨੇ।

ਇਹ ਠੀਕ ਹੈ ਕਿ ਗਵਾਚੇ ਲਾਲ ਕਦੀ ਨਹੀਂ ਲੱਭਦੇ, ਪਰ ਇਹ ਵੀ ਹਕੀਕਤ ਹੈ ਕਿ ਉਹਨਾਂ ਲਾਲਾਂ ਦੀ ਰੌਸ਼ਨੀ ਵਰ੍ਹਿਆਂ ਤੱਕ ਸਾਨੂੰ ਚਾਨਣ ਵੰਡਦੀ ਰਹਿੰਦੀ ਏ।

ਅਸੀਂ ਚਾਨਣ ਦੀ ਲੰਮੀ ਲੀਕ ਛੱਡ ਕੇ ਲੰਮੇ ਪੈਂਡੇ ਤੁਰ ਗਏ ਆਪਣੇ ਵੱਡੇ ਪਰਿਵਾਰ ਦੇ ਸੋਹਣੇ ਜੀਅ ਦੇ ਸਦੀਵੀ ਵਿਛੋੜੇ ’ਤੇ ਉਹਨਾਂ ਨੂੰ ਆਖ਼ਰੀ ਸਲਾਮ ਆਖਦੇ ਹਾਂ!

ਮੈਂ ਮੁਹਸਿਨ ਸ਼ੌਕਤ ਅਲੀ, ਇਮਰਾਨ ਸ਼ੌਕਤ ਅਲੀ ਸਮੇਤ ਸਾਰੇ ਪਰਿਵਾਰ ਦੇ ਦੁਖ਼ ਵਿਚ ਭਰੇ ਦਿਲ ਨਾਲ ਸ਼ਰੀਕ ਹਾਂ!”

ਸੁਪਨ ਸੰਧੂ

-----

ਸ਼ੌਕਤ ਡੇਢ ਕੁ ਸਾਲ ਦਾ ਬਾਲ ਹੀ ਸੀ ਜਦੋਂ ਉਹਦਾ ਬਾਪ ਮੀਆਂ ਫ਼ਕੀਰ ਮੁਹੰਮਦ ਆਪਣਾ ਗੁਜਰਾਤ ਜ਼ਿਲ੍ਹੇ ਵਿਚ ਪੈਂਦਾ ਜੱਦੀ ਪਿੰਡ ਮਲਕਵਾਲ ਛੱਡ ਕੇ ਲਾਹੌਰ ਆਣ ਵੱਸਿਆ। ਸ਼ੌਕਤ ਇਸ ਪੱਖੋਂ ਪੂਰਾ ਲਾਹੌਰੀਆ ਸੀ। ਲਾਹੌਰ ਵਿਚ ਹੀ ਉਹਨੇ ਗਾਉਣਾ ਸਿੱਖਿਆ ਤੇ ਬਾਅਦ ਵਿਚ ਅੰਬਰੀਂ ਉਡਾਣ ਭਰੀ। ਉਂਜ ਗਾਉਣ ਦੀ ਕਲਾ ਬਾਰੇ ਉਹਦਾ ਆਖਣਾ ਏ ਕਿ ਜਿਵੇਂ ਜੋੜੇ ਖ਼ੁਦਾ ਉਤੋਂ ਈ ਬਣਾ ਕੇ ਭੇਜਦਾ ਏ, ਇੰਜ ਹੀ ਬੱਚਾ ਵੀ ਜਦੋਂ ਜੰਮਦਾ ਏ ਤਾਂ ਉਹਨੂੰ ਸੁਰ ਤੇ ਗਲ਼ਾ ਵੀ ਪਰਿਵਰਦਗਾਰ ਨਾਲ ਹੀ ਬਖ਼ਸ਼ ਦਿੰਦਾ ਏ। ਇਹੋ ਜਿਹੇ ਬੱਚੇ ਜੰਮਦਿਆਂ ਹੀ ਰੋਂਦੇ ਵੀ ਸੁਰ ਵਿਚ ਹਨ। ਉਹਨੂੰ ਲੱਗਦਾ ਸੀ ਅੱਲਾ-ਪਾਕ ਦੀ ਬਖ਼ਸ਼ਿਸ਼ ਹੀ ਏ ਕਿ ਉਸਨੂੰ ਇਹੋ ਜਿਹਾ ਗਲਾ ਨਸੀਬ ਹੋਇਆ। ਉਹਦਾ ਪਿਤਾ ਕੰਮ ਤਾਂ ਦਰਜ਼ੀ ਦਾ ਕਰਦਾ ਸੀ ਪਰ ਨਾਲ ਭਲਵਾਨੀ ਦਾ ਸ਼ੌਕ ਵੀ ਰੱਖਦਾ ਸੀ। ਸ਼ੌਕਤ ਅਲੀ ਦਾ ਜੁੱਸਾ ਵੀ ਭਲਵਾਨਾ ਵਰਗਾ ਹੀ ਸੀ। ਗਾਇਕੀ ਦਾ ਹੁਨਰ ਨਾਨਕਿਆਂ ਤੋਂ ਲੈ ਕੇ ਜਿਸ ਬੁਲੰਦ ਆਵਾਜ਼ ਵਿਚ ਅਤੇ ਹਿੱਕ ਦੇ ਜ਼ੋਰ ਨਾਲ ਸ਼ੌਕਤ ਨੇ ਗਾਇਆ, ਉਹਦੇ ਲਈ ਉਹਦੇ ਭਲਵਾਨੀ-ਜੁੱਸੇ ਦਾ ਤਾਣ ਵੀ ਸਹਾਈ ਹੋਇਆ। ਭਲਵਾਨੀ ਦਾ ਗਾਇਕੀ ਨਾਲ ਕੋਈ ਰਹੱਸਮਈ ਨੇੜਲਾ ਰਿਸ਼ਤਾ ਜ਼ਰੂਰ ਹੋਵੇਗਾ। ਗ਼ਜ਼ਲ ਗਾਇਕੀ ਦਾ ਸਿਰਤਾਜ ਮਹਿੰਦੀ ਦੀ ਹਸਨ ਵੀ ਤਾਂ ਭਲਵਾਨੀ ਕਰਦਾ ਰਿਹਾ ਸੀ।

ਸ਼ੌਕਤ ਅਲੀ ਨੇ ਕਦੀ ਵੀ ਮਾੜਾ ਨਹੀਂ ਗਾਇਆ। ਉਹ ਅਜਿਹਾ ਗਾਇਕ ਸੀ ਜਿਸਨੂੰ ਮਾਵਾਂ, ਭੈਣਾਂ ਧੀਆਂ ਨਾਲ ਬੈਠ ਕੇ ਸੁਣਿਆ ਤੇ ਮਾਣਿਆ ਜਾ ਸਕਦਾ ਹੈ। ਉਹਦਾ ਮੰਨਣਾ ਸੀ ਕਿ ਪੰਜਾਬ ਦੀ ਗਾਇਕੀ ਹਯਾ ਦੀ ਗਾਇਕੀ ਏ, ਸ਼ਰਮ ਦੀ ਗਾਇਕੀ ਹੈ, ਪਰਦੇ ਦੀ ਗਾਇਕੀ ਏ। ਸੂਫੀਆਂ ਦਰਵੇਸ਼ਾਂ ਦੀ ਗਾਇਕੀ ਹੈ।

ਉਹਦੀ ਇਸ ਸੋਚ ਪਿੱਛੇ ਵੱਡਾ ਕਾਰਨ ਇਹ ਸੀ ਕਿ ਉਹ ਰਿਸ਼ਤਿਆਂ ਦੀ ਕਦਰ ਕਰਨ ਵਾਲਾ ਗਾਇਕ ਸੀ।

ਉਹਨੂੰ ਆਪਣੇ ਪਿਤਾ ਦੇ, ਉਹਦੀ ਸੰਭਾਲ ਤੋਂ ਪਹਿਲਾਂ, ਤੁਰ ਜਾਣ ਦਾ ਡਾਢਾ ਸੱਲ੍ਹ ਸੀ। ਪਿਤਾ ਦਾ ਵਿਛੋੜਾ ਤੇ ਵੈਰਾਗ ਸਾਰੀ ਉਮਰ ਉਹਦੇ ਕਲੇਜੇ ਨਾਲ ਲੱਗਾ ਰਿਹਾ ਏ। ਉਹਨੇ ਪਿਤਾ ਦੇ ਪਿਆਰ ਦੀ ਭੁੱਖ ਵੀ ਮਾਂ ਦੇ ਪਿਆਰ ਵਿਚੋਂ ਮਿਟਾਉਣ ਦੀ ਕੋਸ਼ਿਸ਼ ਕੀਤੀ। ਉਹਨੂੰ ਲੱਗਦਾ ਰਿਹਾ ਏ ਕਿ ਉਹ ਜਿੱਥੇ ਵੀ ਜਾਵੇ, ਮਾਂ ਦੀ ਦੁਆ ਉਹਦੇ ਨਾਲ ਹੀ ਜਾਂਦੀ ਰਹੀ ਹੈ। ਪਿਤਾ ਦੇ ਵਿਛੋੜੇ ਤੋਂ ਬਾਅਦ ਮਾਂ ਹੀ ਉਹਦਾ ਓੜ੍ਹਨਾ ਤੇ ਵਿਛੌਣਾ ਬਣ ਗਈ ਸੀ। ਉਹਦਾ ਮੰਨਣਾ ਹੈ ਕਿ ਸਾਡੇ ਪੈਗੰਬਰਾਂ ਦੀ ਗਿਣਤੀ ਇਕ ਲੱਖ ਚਵ੍ਹੀ ਹਜ਼ਾਰ ਹੈ। ਪਰ ਮਾਂ ਦਾ ਕੋਈ ਮੁਕਾਬਲਾ ਨਹੀਂ। ਉਹ ਕੁਲ ਦੁਨੀਆਂ ਦੀਆਂ ਮਾਵਾਂ ਦਾ ਕਦਰਦਾਨ ਸੀ। ਆਪਣੀ ਮਾਂ ਨੂੰ ਭਲਾ ਕੋਈ ਗੰਦਾ ਜਾਂ ਅਸ਼ਲੀਲ ਬੋਲ ਕਿਵੇਂ ਸੁਣਾ ਸਕਦਾ ਏ।

ਉਹਨੂੰ ਪੂਰਾ ਅਹਿਸਾਸ ਸੀ ਕਿ ਮਾਂ ਨੇ ਉਹਨੂੰ ਕਿਵੇਂ ਪਾਲਿਆ। ਹੁਣ ਤਾਂ ਉਹਦੀ ਮਾਂ ਭਾਵੇਂ ਇਸ ਜਹਾਨ ਵਿਚੋਂ ਜਾ ਚੁੱਕੀ ਹੈ ਪਰ ਜਦੋਂ ਉਹ ਜਿਊਂਦੀ ਸੀ ਤਾਂ ਜਦੋਂ ਸ਼ੌਕਤ ਘਰੋਂ ਬਾਹਰ ਜਾਂਦਾ ਤਾਂ ਉਹ ਪਾਕ ਕੁਰਾਨ ਹੱਥਾਂ ਵਿਚ ਲੈ ਕੇ ਖਲੋ ਜਾਂਦੀ ਤੇ ਉਹ ਕੁਰਾਨ-ਪਾਕ ਦੇ ਹੇਠੋਂ ਗੁਜ਼ਰ ਕੇ ਜਾਂਦਾ। ਮਾਂ ਦੇ ਤੁਰ ਜਾਣ ਪਿੱਛੋਂ ਇਹੋ ਸ਼ਗਨ ਹੁਣ ਉਹਦੀ ਬੇਟੀ ਕਰਦੀ ਏ। ਜਿਹਦੇ ਸਿਰ 'ਤੇ ਪਾਕ ਕੁਰਾਨ ਦੀ ਛਾਂ ਹੋਵੇ;ਮਾਂ ਤੇ ਧੀ ਦੀਆਂ ਅਸੀਸਾਂ ਤੇ ਦੁਆਵਾਂ ਹੋਣ, ਉਹ ਮਾੜਾ ਕਿਵੇਂ ਗਾ ਸਕਦਾ ਏ!

ਉਹ ਮਾਂ ਦੀਆਂ ਆਂਦਰਾਂ ਨਾਲ ਕਿਵੇਂ ਜੁੜਿਆ ਹੋਇਆ ਸੀ ਇਸਦੀ ਮਿਸਾਲ ਇਸ ਗੱਲ ਤੋਂ ਮਿਲਦੀ ਹੈ:

ਉਹ ਸ਼ਿਕਾਗੋ ਵਿਚ ਪ੍ਰੋਗਰਾਮ ਕਰਨ ਗਿਆ ਹੋਇਆ ਸੀ ਕਿ ਉਹਨੂੰ ਖ਼ੁਆਬ ਆਇਆ ਕਿ ਉਹਦੀ ਮਾਂ ਚਲੀ ਗਈ ਹੈ। ਫ਼ੋਨ ਕੀਤਾ ਤਾਂ ਗੱਲ ਸੱਚ ਨਿਕਲੀ। ਮਾਂ ਸੱਚਮੁਚ ਤੁਰ ਗਈ ਸੀ। ਅਗਲੇ ਦਿਨ ਪ੍ਰੋਗਰਾਮ ਸੀ। ਉਹਨੂੰ ਉਹਦੇ ਦੋਸਤਾਂ ਮਿੱਤਰਾਂ ਸੰਭਾਲਿਆ ਤੇ ਕਿਹਾ ਕਿ ਉਹ ਪ੍ਰੋਗਰਾਮ ਵਿਚ ਨਾ ਗਾਵੇ। ਉਹਦੇ ਨਾਲ ਗਾਇਕਾ ਨਾਹੀਦ ਅਖ਼ਤਰ ਗਈ ਹੋਈ ਸੀ। ਨਾਲ ਹੀ ਦੂਜਾ ਸਾਥੀ ਸਵਰਗੀ ਦਿਲਦਾਰ ਪਰਵੇਜ਼ ਭੱਟੀ ਵੀ ਸੀ। ਸਾਰੇ ਕਹਿੰਦੇ ਸਨ ਕਿ ਇਸ ਡੂੰਘੇ ਸਦਮੇ ਤੇ ਦੁੱਖ ਦੀ ਘੜੀ ਵਿਚ ਉਹ ਨਾ ਹੀ ਗਾਵੇ। ਗਾਉਣਾ ਮੁਮਕਿਨ ਹੀ ਨਹੀਂ ਹੋਣਾ! ਪਰ ਉਹਨੇ ਸਭ ਦੇ ਮਨ੍ਹਾ ਕਰਨ 'ਤੇ ਵੀ ਗਾਇਆ ਕਿਉਂਕਿ ਇਹ ਕੀਤੀ ਹੋਈ ਕਮਿਟਮੈਂਟ ਸੀ ਤੇ ਇਹ ਕਮਿਟਮੈਂਟ ਨਿਭਾਉਣੀ ਪੈਣੀ ਸੀ। ਉਹਨੇ ਇਹ ਸਾਬਤ ਕਰ ਦਿੱਤਾ ਕਿ ਭਾਵੇਂ ਕੁਝ ਵੀ ਹੋਵੇ 'ਜ਼ਿੰਦਗੀ ਨੇ ਚੱਲਦੇ ਰਹਿਣਾ ਏਂ ਤੇ ਮੇਲੇ ਲੱਗਦੇ ਰਹਿਣੇ ਨੇ! ਕਿਸੇ ਇੱਕ ਦੇ ਦੁੱਖ ਨੇ ਦੁਨੀਆਂ ਦੀ ਚਾਲ ਨੂੰ ਬੇੜੀ ਨਹੀਂ ਪਾ ਸਕਣੀ!'

ਗਾਉਣ ਦਾ ਪਹਿਲਾ ਸਬਕ ਉਹਨੇ ਆਪਣੇ ਵੱਡੇ ਭਰਾ ਇਨਾਇਤ ਅਲੀ ਕੋਲੋਂ ਪੜ੍ਹਿਆ। ਉਂਜ ਉਹ ਆਖਦਾ ਸੀ ਕਿ ਉਹਨੇ ਗਾਉਣਾ ਤਾਂ ਸਕੂਲ ਵਿਚ ਪੜ੍ਹਦਿਆਂ ਹੀ ਸ਼ੁਰੂ ਕਰ ਦਿੱਤਾ ਸੀ। ਸਕੂਲ ਵਿਚ ਜਿਸਨੂੰ ਅਸੀਂ ਪ੍ਰਾਰਥਨਾ ਜਾਂ ਪਰੇਅਰ ਆਖਦੇ ਹਾਂ ਤੇ ਲਾਹੌਰੀਏ ਇਹਨੂੰ ਦੁਆ ਪੜ੍ਹਨਾ ਆਖਦੇ ਨੇ, ਸ਼ੌਕਤ ਅਲੀ ਏਹੋ ਦੁਆ ਸਕੂਲ ਵਿਚ ਪੜ੍ਹਿਆ ਕਰਦਾ ਸੀ। ਦੁਆ ਪੜ੍ਹਨ ਦਾ ਅਭਿਆਸ ਗਾਇਕੀ ਦੇ ਪੂਰਨਿਆਂ 'ਤੇ ਲਿਖਣ ਦਾ ਅਭਿਆਸ ਸੀ।

ਸਰਕਾਰੀ ਕਾਲਜ ਲਾਹੌਰ ਵਿੱਚ ਪੜ੍ਹਦਿਆਂ ਉਸ ਨੇ 1960 ਵਿੱਚ ਪਹਿਲੀ ਵਾਰ ਸਟੇਜ 'ਤੇ ਗਾਉਣਾ ਸ਼ੁਰੂ ਕੀਤਾ ਅਤੇ 1970 ਵਿੱਚ ਲੋਕ ਗਾਇਕ ਵਜੋਂ ਸਥਾਪਤ ਹੋਇਆ। ਪਾਕਿਸਤਾਨ ਰੇਡੀਓ ਤੋਂ ਉਸ ਦੇ ਗੀਤ ਪ੍ਰਸਾਰਿਤ ਹੋਣ ਲੱਗੇ। ਉਹ 1970 ਤੋਂ ਲਗਾਤਾਰ ਗ਼ਜ਼ਲ ਅਤੇ ਲੋਕ ਗੀਤ ਗਾ ਰਿਹਾ ਸੀ। ਉਹਨੇ ਵੱਖ ਵੱਖ ਜ਼ਬਾਨਾਂ ਵਿਚ ਗਾਇਆ। ਇਥੋਂ ਤੱਕ ਕਿ ਉਹਨੇ ਕੋਰੀਆ ਦੀ ਜ਼ਬਾਨ ਵਿਚ ਵੀ ਗਾਇਆ। ਉਰਦੂ ਤੇ ਪੰਜਾਬੀ ਵਿਚ ਗਾਉਣ ਦਾ ਤਾਂ ਉਹ ਉਸਤਾਦ ਮੰਨਿਆਂ ਜਾਂਦਾ ਹੈ। ਪਰ ਸਭ ਤੋਂ ਵੱਧ ਉਹਨੂੰ ਪੰਜਾਬੀ ਵਿਚ ਗਾ ਕੇ ਮਜ਼ਾ ਆਉਂਦਾ ਸੀ। ਉਹਦਾ ਮੰਨਣਾ ਸੀ ਕਿ ਆਰਟਿਸਟ ਤਾਂ ਹੱਦਾਂ-ਸਰਹੱਦਾਂ ਤੋਂ ਪਾਰ ਸਭ ਦਾ ਸਾਂਝਾ ਹੁੰਦਾ ਹੈ। ਕਿਸੇ ਇੰਟਰਵੀਊ ਵਿਚ ਉਹਨੇ ਕਿਹਾ ਸੀ, "ਸੰਗੀਤ ਤਾਂ ਖ਼ੁਸ਼ਬੂ ਵਾਂਗ ਹੈ। ਕਿਧਰੇ ਖ਼ੁਸ਼ਬੂ ਨੂੰ ਵੀ ਤਲਵਾਰ ਨਾਲ ਕੱਟਿਆ ਜਾ ਸਕਦਾ ਹੈ!"

ਉਸਨੇ ਪੰਜਾਬ ਦੇ ਵਿਰਸੇ ਨੂੰ ਲੱਭਣ ਤੇ ਸਾਂਭਣ ਵਿੱਚ ਜਿਹੜਾ ਸ਼ਾਨਦਾਰ ਕੰਮ ਕੀਤਾ ਹੈ, ਉਹ ਸੱਚ ਮੁਚ ਹੀ ਸਲਾਹੁਣ ਯੋਗ ਹੈ। ਉਹਨੇ ਆਪਣੀ ਕਲਾ ਨਾਲ ਕਈਆਂ ਸ਼ਾਇਰਾਂ ਨੂੰ ਨਵਾਂ ਜੀਵਨ ਦਿੱਤਾ, ਕਈਆਂ ਹਸਤੀਆਂ ਨੂੰ ਨਾਇਕਤਵ ਪ੍ਰਦਾਨ ਕੀਤਾ। ਇਕ ਉਦਾਹਰਣ ਜੱਗੇ ਦੀ ਦਿੱਤੀ ਜਾ ਸਕਦੀ ਏ। ਉਹਨੇ ਗਾ ਕੇ ਜੱਗੇ ਨੂੰ ਲੋਕ ਨਾਇਕ ਬਣਾ ਦਿੱਤਾ।

ਉਦੋਂ ਲਾਹੌਰ ਦਾ ਟੈਲੀਵੀਯਨ ਨਵਾਂ ਨਵਾਂ ਸ਼ੁਰੂ ਹੋਇਆ ਸੀ। ਮੁਸ਼ਤਾਕ ਸੂਫੀ ਪ੍ਰੋਗਰਾਮ ਦਾ ਪ੍ਰੋਡਿਊਸਰ ਸੀ। ਉਹ ਸ਼ੌਕਤ ਨੂੰ ਕਹਿੰਦਾ, "ਸ਼ੌਕਤ ਕੀ ਗਾਵੇਂਗਾ? ਅੱਜ ਈਦ ਵਾਲਾ ਦਿਨ ਹੈ। ਈਦ ਵਾਲੇ ਦਿਨ ਲੋਕ ਆਪਣੇ ਪਿਆਰਿਆਂ ਨੂੰ ਯਾਦ ਕਰਦੇ ਨੇ। ਮਾਵਾਂ ਆਪਣੇ ਪੁੱਤਾਂ ਨੂੰ ਯਾਦ ਕਰਦੀਆਂ ਨੇ। ਖ਼ਾਸ ਤੌਰ 'ਤੇ ਮਾਵਾਂ ਨੂੰ ਬਹਾਦਰ ਅਤੇ ਹੋਣਹਾਰ ਬੇਟੇ ਇਸ ਦਿਨ ਬਹੁਤ ਯਾਦ ਆਉਂਦੇ ਨੇ।"

ਉਸਤੋਂ ਬਾਅਦ ਉਹਨੇ ਪੁੱਛਿਆ, " ਸ਼ੌਕਤ ਭਲਾ ਤੈਨੂੰ ਜੱਗੇ

ਦੇ ਕੁਝ ਬੋਲ ਯਾਦ ਨੇ? ”

ਸ਼ੌਕਤ ਨੂੰ ਜੱਗੇ ਦੇ ਕੁਝ ਬੋਲ ਯਾਦ ਸਨ। ਉਹਨੇ ਜੱਗਾ ਗਾਇਆ ਤੇ ਜੱਗੇ ਨੂੰ ਅਮਰ ਕਰ ਦਿੱਤਾ। ਪਾਕਿਸਤਾਨ ਵਿਚ ਜੱਗੇ ਨੂੰ ਗਾਉਣ ਵਾਲਾ ਉਹ ਪਹਿਲਾ ਬੰਦਾ ਹੈ। ਉਸਤੋਂ ਬਾਅਦ ਪਤਾ ਨਹੀਂ ਦੋਵਾਂ ਪੰਜਾਬਾਂ ਦੇ ਕਿੰਨੇ ਲੋਕਾਂ ਨੇ ਜੱਗਾ ਗਾਇਆ ਪਰ ਸ਼ੌਕਤ ਅਲੀ ਦੇ ਗਾਏ ਜੱਗੇ ਦਾ ਰੰਗ ਕੋਈ ਵੱਖਰਾ ਹੀ ਹੈ।

ਉਹ ਦੱਸਦਾ ਹੁੰਦਾ ਸੀ ਕਿ ਜਦੋਂ ਮੇਰੀ ਮਾਂ ਜੱਗੇ ਨੂੰ ਸੁਣਦੀ ਸੀ ਤਾਂ ਰੋਣ ਲੱਗ ਪੈਂਦੀ ਸੀ। ਸ਼ੌਕਤ ਅਲੀ ਤਾਂ ਆਪਣੇ ਪ੍ਰੋਗਰਾਮਾਂ ਦੇ ਸਿਲਸਿਲੇ ਵਿਚ ਵੱਖ ਵੱਖ ਮੁਲਕਾਂ ਵਿਚ ਪਰਦੇਸੀਂ ਤੁਰਿਆ ਰਹਿੰਦਾ। ਮਾਂ ਉਹਦੇ ਵੱਡੇ ਭਰਾ ਕੋਲ ਲਾਹੌਰ ਵਿਚ ਰਹਿੰਦੀ ਸੀ। ਜਦੋਂ ਘਰ ਦੇ ਕੋਲ ਲੰਘਦੀ ਸੜਕ ਤੋਂ ਟਰੱਕ ਲੰਘਦੇ ਤਾਂ ਜੱਗੇ ਦਾ ਗੀਤ ਟਰੱਕਾਂ ਵਿਚ ਵੱਜਣਾ। ਜਦੋਂ ਉਹ ਇਹ ਬੰਦ ਸੁਣਦੀ:

ਜੇ ਮੈਂ ਜਾਣਦੀ ਜੱਗੇ ਨੇ ਮਰ ਜਾਣਾ,
ਇਕ ਦੇ ਮੈਂ ਦੋ ਜੰਮਦੀ,
ਜੱਗਿਆ ! ਤੁਰ ਪਰਦੇਸ ਗਿਓਂ ਬੂਹਾ ਵੱਜਿਆ।

ਇਹ ਬੰਦ ਸੁਣ ਕੇ ਉਹਨੂੰ ਪਰਦੇਸ ਗਿਆ ਸ਼ੌਕਤ ਚੇਤੇ ਆ ਜਾਂਦਾ ਤੇ ਮਾਂ ਰੋਣ ਲੱਗ ਪੈਂਦੀ। ਜਦੋਂ ਵੱਡੇ ਪੁੱਤ ਨੇ ਮਾਂ ਨੂੰ ਪੁੱਛਣਾ ਕਿ ਤੂੰ ਰੋਂਦੀ ਕਿਉਂ ਏਂ? ”

ਉਹਨੇ ਆਖਣਾ, “ਸ਼ੌਕਤ ਕਦੀ ਲੰਡਨ ਹੁੰਦਾ ਏ, ਕਦੀ ਨਿਊਯਾਰਕ ਤੇ ਕਦੀ ਕਿਤੇ। ਉਹ ਤਾਂ ਪਰਦੇਸ ਜਾਂਦਾ ਏ। ਜਦੋਂ ਮੈਂ ਸੁਣਦੀ ਹਾਂ ਕਿ ਜੱਗੇ ਦੀ ਮਾਂ ਆਖਦੀ ਸੀ ਕਿ ਜੇ ਮੈਨੂੰ ਪਤਾ ਹੁੰਦਾ ਤਾਂ ਮੈਂ ਇਕ ਦੀ ਥਾਂ ਦੋ ਪੁੱਤ ਜਣਦੀ। ਮੇਰੀ ਚੰਗੀ ਕਿਸਮਤ ਏ। ਮੇਰੇ ਦੋ ਪੁੱਤਰ ਨੇ। ਸੋ ਮੇਰਾ ਇਕ ਬੇਟਾ ਮੇਰੇ ਕੋਲ ਏ ਤੇ ਇਕ ਪਰਦੇਸ।”

ਜੱਗੇ ਵਾਂਗ ਹੀ ਮੀਆਂ ਮੁਹੰਮਦ ਬਖ਼ਸ਼ ਦੇ ਲਿਖੇ ਕਿੱਸੇ ‘ਸੈਫ਼ੁਲ-ਮਲੂਕ’ ਨੂੰ ਗਾ ਕੇ ਸ਼ੌਕਤ ਅਲੀ ਨੇ ਉਸਨੂੰ ਵਰਕਿਆਂ ਤੋਂ ਚੁੱਕ ਕੇ ਲੋਕਾਂ ਦੇ ਚੇਤਿਆਂ ਵਿਚ ਲਿਸ਼ਕਣ ਤੇ ਦਿਲਾਂ ਵਿਚ ਧੜਕਣ ਲਾ ਦਿੱਤਾ ਹੈ। ਸੈਫੁਲ ਮਲੂਕ ਨੂੰ ਗਾ ਕੇ ਘਰ ਘਰ ਪੁਚਾ ਦਿੱਤਾ। 1982 ਵਿਚ ਉਹ ਦਿੱਲੀ ਆਇਆ। ਅੰਮ੍ਰਿਤਾ ਪ੍ਰੀਤਮ ਨੇ ਉਹਨੂੰ ਘਰ ਖਾਣੇ ’ਤੇ ਬੁਲਾਇਆ। ਇਮਰੋਜ਼ ਉਹਨੂੰ ਸੂਫ਼ੀ ਸ਼ਾਇਰਾਂ ਦੇ ਬਣਾਏ ਆਪਣੇ ਪੋਰਟਰੇਟ ਦਿਖਾ ਰਿਹਾ ਸੀ। ਸ਼ਾਹ ਹੁਸੈਨ, ਸੁਲਤਾਨ ਬਾਹੂ, ਬੁੱਲ੍ਹੇ ਸ਼ਾਹ ਅਤੇ ਵਾਰਿਸਸ਼ਾਹ ਦੇ। ਸ਼ੌਕਤ ਅਲੀ ਨੇ ਕਿਹਾ, “ਮੀਆਂ ਮੁਹੰਮਦ ਬਖ਼ਸ਼ ਦਾ ਪੋਰਟਰੇਟ ਤੁਸੀਂ ਕਿਉਂ ਨਹੀਂ ਬਣਾਇਆ? ” ਤਾਂ ਅੰਮ੍ਰਿਤਾ ਨੇ ਕਿਹਾ ਕਿ , “ਇਹਨਾਂ ਦਾ ਤਾਂ ਪਤਾ ਈ ਹੁਣ ਤੇਰੇ ਕਰ ਕੇ ਲੋਕਾਂ ਨੂੰ ਲੱਗਾ ਏ।”

ਇਹ ਗੱਲ ਦੱਸਦੀ ਏ ਇਹ ਸ਼ੌਕਤ ਅਲੀ ਹੀ ਹੈ ਜਿਸਨੇ ਲੋਕਾਂ ਨੂੰ ਦੱਸਿਆ ਕਿ ਸੈਫ਼ੁਲ ਮਲੂਕ ਕੀ ਚੀਜ਼ ਏ।

ਉਂਜ ਉਹਦੇ ਅਨੇਕਾਂ ਗੀਤ ਲੋਕਾਂ ਦੀ ਜ਼ਬਾਨ ’ਤੇ ਚੜ੍ਹੇ ਹੋਏ ਨੇ। ਵੱਡੀ ਗੱਲ ਇਹ ਹੈ ਕਿ ਚੜ੍ਹਦੇ ਪੰਜਾਬ ਵਿਚ ਵੀ ਉਹਦੇ ਗਾਏ ਗੀਤ ਪੰਜਾਬੀ ਦੇ ਕਈ ਗਾਇਕਾਂ ਨੇ ਗਾਏ ਹਨ। ਇਹ ਕਿਸੇ ਗਾਇਕ ਦੀ ਹਰਮਨ ਪਿਆਰਤਾ ਦੀ ਸਿਖ਼ਰ ਹੁੰਦਾ ਏ ਕਿ ਦੂਜੇ ਗਾਇਕ ਕਿਸੇ ਦੀ ਆਵਾਜ਼ ਤੇ ਉਹਦੇ ਅੰਦਾਜ਼ ਨੂੰ ਅਪਣਾ ਕੇ ਗਾਉਣ ਲੱਗ ਪੈਣ।

ਜਿਵੇਂ ਜੱਗੇ ਤੇ ਸੈਫੁਲ-ਮਲੂਕ ਨੂੰ ਸਭ ਤੋਂ ਪਹਿਲਾਂ ਗਾਉਣ ਦਾ ਸਿਹਰਾ ਉਸੇ ਨੂੰ ਜਾਂਦਾ ਏ, ਇੰਜ ਹੀ ਛੱਲਾ ਵੀ ਸਭ ਤੋਂ ਪਹਿਲਾਂ ਸ਼ੌਕਤ ਅਲੀ ਨੇ ਲਿਖਿਆ। ਉਂਜ ਛੱਲੇ ਨੂੰ ਸਭ ਤੋਂ ਪਹਿਲਾਂ ਉਹਦੇ ਵੱਡੇ ਭਰਾ ਨੇ ਗਾਇਆ ਸੀ ਪਰ ਉਸਤੋਂ ਬਾਅਦ ਖ਼ੁਦ ਸ਼ੌਕਤ ਅਲੀ ਨੇ ਛੱਲਾ ਗਾ ਕੇ ਇਸ ਕਹਾਣੀ ਨੂੰ ਲੋਕਾਂ ਸਾਹਮਣੇ ਲਿਆਂਦਾ। ਛੱਲਾ ਉਸਦੇ ਆਪਣੇ ਪਿੰਡ ਮਲਕਵਾਲ ਦਾ ਹੀ ਰਹਿਣ ਵਾਲਾ ਸੀ। ਉਸਨੇ ਉਹਦੀ ਕਹਾਣੀ ਸੁਣੀ ਹੋਈ ਸੀ ਤੇ ਉਹਨੇ ਇਹ ਕਹਾਣੀ ਲਿਖ ਅਤੇ ਗਾ ਕੇ ਦੋਵਾਂ ਪੰਜਾਬਾਂ ਦੇ ਲੋਕਾਂ ਵਿਚ ਇਸ ਗਾਥਾ ਨੂੰ ਪ੍ਰਸਿੱਧ ਕਰ ਦਿੱਤਾ। ਹੁਣ ਤਾਂ ਛੱਲਾ ਹਰੇਕ ਪੰਜਾਬੀ ਗਾਇਕ ਗਾ ਰਿਹਾ ਏ।

ਸ਼ੌਕਤ ਗ਼ਜ਼ਲਾਂ ਵੀ ਗਾ ਲੈਂਦਾ ਸੀ। ਅਸਲ ਵਿੱਚ ਉਸਨੇ ਆਪਣੀ ਗਾਇਕੀ ਗ਼ਜ਼ਲਾਂ ਤੋਂ ਹੀ ਸ਼ੁਰੂ ਕੀਤੀ ਸੀ। ਉਹਨੂੰ ਕਾਲਜ ਦੇ ਦਿਨਾਂ ਵਿੱਚ ਹੀ ਇੱਕ ਫ਼ਿਲਮ ਵਿੱਚ ਗਾਉਣ ਦਾ ਮੌਕਾ ਮਿਲ ਗਿਆ ਤੇ ਉਸ ਤੋਂ ਬਾਅਦ ਉਹ ਰੇਡੀਓ ਲਾਹੌਰ ਤੋਂ ਚੁਣਿਆ ਗਿਆ। ਗ੍ਰੈਜੂਏਸ਼ਨ ਤੋਂ ਬਾਅਦ ਜਦੋਂ ਉਹ ਪੱਕੇ ਤੌਰ ’ਤੇ ਪੇਸ਼ਾਵਰ ਗਾਇਕ ਬਣਕੇ ਗਾਉਣ ਲੱਗਾ ਤਾਂ ਉਦੋਂ ਗ਼ਜ਼ਲ ਗਾਇਕੀ ਨੂੰ ਉੱਚਾ ਸਮਝਿਆ ਜਾਂਦਾ ਸੀ। ਉਸਨੂੰ ਇਸ ਗਲ ਤੋਂ ਬੜੀ ਖਿਝ ਆਉਂਦੀ ਸੀ। ਇਕਬਾਲ ਮਾਹਲ ਨਾਲ ਗੱਲ ਕਰਦਿਆਂ ਉਹਨੇ ਕਿਹਾ ਸੀ ਕਿ ਕੀ ਗ਼ਜ਼ਲਾਂ ਗਾਉਣ ਵਾਲਿਆਂ ਦੇ 36 ਦੰਦ ਜਾਂ ਦੋ ਜ਼ੁਬਾਨਾਂ ਹੁੰਦੀਆਂ ਨੇ? ਇਸ ਲਈ ਉਹਨੇ ਇਹ ਵੰਗਾਰ ਕਬੂਲ ਕਰ ਕੇ ਗ਼ਜ਼ਲਾਂ ਗਾਉਣ ਦਾ ਮਨ ਬਣਾ ਲਿਆ। ਗ਼ਜ਼ਲ ਗਾਇਕੀ ਲਈ ਤਲੱਫ਼ਜ਼ ਦਾ ਦਰੁੱਸਤ ਹੋਣਾ ਬਹੁਤ ਜ਼ਰੂਰੀ ਏ। ਉਰਦੂ ਜ਼ੁਬਾਨ ਦੀ ਪਰਪੱਕਤਾ ਲਈ, ਉਹ ਉਚੇਚੇ ਤੌਰ ’ਤੇ ਕਰਾਚੀ ਦੇ ਉਰਦੂ ਕਾਲਿਜ ਵਿੱਚ ਵੀ ਪੜ੍ਹਿਆ। ਉਹਦੀ ਗ਼ਜ਼ਲ ਗਾਇਕੀ ਵਿੱਚ ਪੰਜਾਬ ਦਾ ਰੰਗ ਭਾਰੂ ਰਿਹਾ। ਇਸੇ ਕਰਕੇ ਉਹਦੀ ਗ਼ਜ਼ਲ ਗਾਇਕੀ ਵੀ ਨਿਵੇਕਲੀ ਸੁਰ ਰੱਖਦੀ ਹੈ। ਗ਼ਜ਼ਲ ਗਾ ਕੇ ਉਹਨੇ ਨਾਮ ਨਿਹਾਦ ਉਤਲੀ ਸੁਸਾਇਟੀ ਨੂੰ ਦੱਸ ਦਿੱਤਾ ਗ਼ਜ਼ਲ ਗਾਇਕ ਕਿਸੇ ਅਨੋਖੀ ਜਾਂ ਵਧੀਆ ਮਿੱਟੀ ਦੇ ਨਹੀਂ ਬਣੇ ਹੁੰਦੇ। ਇਸ ਦੇ ਉਲਟ ਉਹਦਾ ਯਕੀਨ ਰਿਹਾ ਹੈ ਕਿ ਪੰਜਾਬੀ ਗੀਤ, ਕਾਫ਼ੀਆਂ ਜਾਂ ਹੋਰ ਪੰਜਾਬੀ ਰਚਨਾਵਾਂ ਨੂੰ ਗਾਉਣਾ ਕਿਤੇ ਵੱਧ ਔਖਾ ਹੈ।

ਅਸਲ ਵਿਚ ਸ਼ੌਕਤ ਅਲੀ ਬਹੁ-ਦਿਸ਼ਾਵੀ ਗਾਇਕ ਸੀ।

ਉਸਨੂੰ ਗ਼ਜ਼ਲ ਤੇ ਗੀਤ ਗਾਉਣ ਤੋਂ ਇਲਾਵਾ ਸੂਫ਼ੀ ਕਲਾਮ ਅਤੇ ਕੱਵਾਲੀਆਂ ਗਾਉਣ ਵਿੱਚ ਵੀ ਮੁਹਾਰਤ ਹਾਸਲ ਸੀ। ਉਸ ਵੱਲੋਂ ਗਾਏ ਟੱਪੇ ਅਤੇ ਦਾਸਤਾਨਾਂ, ਮਿਰਜ਼ਾ-ਸਾਹਿਬਾਂ, ਸੈਫ਼ੁਲ-ਮਲੂਕ ਤੇ ਹੀਰ-ਰਾਂਝਾ ਪਾਕਿਸਤਾਨ ਦੇ ਪੇਂਡੂ ਅਤੇ ਸ਼ਹਿਰੀ ਖੇਤਰ ਵਿੱਚ ਵੱਸਦੇ ਸਰੋਤੇ ਉਤੇਜਿਤ ਹੋ ਕੇ ਬੜੀ ਦਿਲਚਸਪੀ ਨਾਲ ਸੁਣਦੇ ਹਨ। ਸ਼ੌਕਤ ਅਲੀ ਦਾ ਕਹਿਣਾ ਸੀ ਕਿ ਹਵਾ, ਪਾਣੀ, ਖ਼ੁਸ਼ਬੂ ਅਤੇ ਫ਼ਨਕਾਰ ਸਭ ਦੇ ਸਾਂਝੇ ਹਨ। ਹਮੇਸ਼ਾ ਪਿਆਰ ਵੰਡਦੇ ਹਨ ਤੇ ਦੋਸਤੀ ਦਾ ਸੰਦੇਸ਼ ਦਿੰਦੇ ਹਨ।

ਭਾਵੇਂ ਉਸਨੂੰ ਕੁਲ ਦੁਨੀਆਂ ਵਿਚ ਮੁਹੱਬਤ ਕਰਨ ਵਾਲੇ ਲੋਕ ਵੱਸਦੇ ਨੇ ਤੇ ਉਹਦੇ ਲਈ ਇਸਤੋਂ ਵੱਡਾ ਕੋਈ ਸਨਮਾਨ ਨਹੀਂ ਤਦ ਵੀ ਉਹਨੂੰ ਸਰਕਾਰੇ-ਦਰਬਾਰੇ ਵੀ ਸਨਮਾਨਿਆਂ ਜਾ ਚੁੱਕਾ ਏ। ਪਾਕਿਸਤਾਨ ਦਾ ਸਭ ਤੋਂ ਵੱਡਾ ਖ਼ਿਤਾਬ 'ਪਰਾਈਡ ਆਫ਼ ਪ੍ਰਫਾਰਮੈਂਸ' ਉਸਨੂੰ ਮਿਲ ਚੁੱਕਾ ਏ। 'ਪਰਾਈਡ ਆਫ਼ ਪੰਜਾਬ' ਦਾ ਖ਼ਿਤਾਬ ਤਾਂ ਸਭ ਤੋਂ ਪਹਿਲਾਂ ਦਿੱਤਾ ਹੀ ਉਸਨੂੰ ਗਿਆ ਸੀ। ਸੱਚੀ ਗੱਲ ਏ; ਉਹ ਤਾਂ ਸਾਰੇ ਪੰਜਾਬੀਆਂ ਦਾ 'ਪਰਾਈਡ' ਹੈ ਹੀ। ਇਸ ਵਿਚ ਕੋਈ ਸ਼ੱਕ ਦੀ ਗੁੰਜਾਇਸ਼ ਹੀ ਨਹੀਂ।

ਆਪਣੀ ਇਸ ਪ੍ਰਾਪਤੀ ਨੂੰ ਉਹ ਆਪਣੀ ਮਾਂ ਦੀ ਦੁਆ ਹੀ ਸਮਝਦਾ ਏ। ਉਹਨੇ ਲਿਖਿਆ ਤੇ ਗਾਇਆ:

-ਕਾਵਾਂ, ਉਡ ਕਾਵਾਂ, ਮਾ ਜੰਨਤ ਦਾ ਪ੍ਰਛਾਵਾਂ,
ਰੱਬਾ ਮੇਰੀ ਏਹੋ ਦੁਆ, ਕੁਲ ਜੱਗ ਦੀਆਂ ਜੀਵਣ ਮਾਵਾਂ।
-ਜਾਂਦਾ,ਤੁਰਿਆ ਜਾਂਦਾ, ਬੜਾ ਮਾਣ ਮਾਵਾਂ ਦੀ ਛਾਂ ਦਾ,
ਜਿਸ ਘਰ ਮਾਂ ਨਾ ਹੋਵੇ, ਰੱਬ ਫੇਰ ਕੇ ਮੂੰਹ ਲੰਘ ਜਾਂਦਾ।

ਜਦੋਂ ਉਹ ਇਹ ਗੀਤ ਗਾਉਂਦਾ ਤਾਂ ਉਹਦੀਆਂ ਅੱਖਾਂ ਵਿਚੋਂ ਅੱਥਰੂ ਸਿੰਮ ਪੈਂਦੇ । ਉਹ ਕਹਿੰਦਾ ਹੁੰਦਾ ਸੀ ਕਿ ਮੈਂ ਚਾਹੁੰਦਾਂ ਕਿ ਇਹ ਗੀਤ ਸੁਣ ਕੇ ਜੇ ਤੁਸੀਂ ਬੈਠੇ ਓ ਤਾਂ ਉਠੋ ਤੇ ਆਪਣ ਮਾਂ ਕੋਲ ਜਾ ਕੇ ਉਹਦੇ ਪੈਰ ਚੁੰਮੋਂ।

ਸ਼ੌਕਤ ਅਲੀ ਦਾ ਵਿਸ਼ਵਾਸ ਸੀ ਕਿ ਗਵੱਈਏ ਫ਼ਕੀਰ ਈ ਹੁੰਦੇ ਨੇ। ਮੈਂ ਵੀ ਫ਼ਕੀਰ ਹੀ ਆਂ। ਮੇਰੀ ਮਾਂ ਨੇ ਜਦੋਂ ਬਜ਼ਾਰੋਂ ਸੌਦਾ ਸੂਤ ਲੈ ਕੇ ਆਉਣਾ ਤਾਂ ਘਰ ਦੇ ਜੀਅ ਪਿਆਰ ਨਾਲ ਉਹਦੀਆਂ ਲੱਤਾਂ ਦਬਾਉਂਦੇ। ਇਕ ਦਿਨ ਮੈਂ ਮਾਂ ਦੀ ਸੇਵਾ ਕਰਦਿਆਂ ਪੁੱਛਿਆ, "ਮਾਂ , ਮੈਨੂੰ ਇਕ ਗੱਲ ਦੱਸ, ਆਹ ਜਿਹੜੇ ਗੌਣ ਵਾਲੇ ਨੇ, ਜਦੋਂ ਇਹਨਾਂ ਦਾ ਨਾਂ ਬਣ ਜਾਂਦਾ ਏ, ਇਹ ਮਸ਼ਹੂਰ ਹੋ ਜਾਂਦੇ ਨੇ ਤਾਂ ਇਹਨਾਂ ਦੀ ਧੌਣ ਵਿਚ ਸਰੀਆ ਕਿਉਂ ਗੱਡਿਆ ਜਾਂਦਾ ਏ? ਤਾਂ ਮਾਂ ਨੇ ਕਿਹਾ, "ਨਾ ਪੁੱਤਰ, ਮੈਂ ਤੇਰੇ ਮੂੰਹੋਂ ਜ਼ਹਿਰ ਵਾਲੀ ਥੈਲੀ ਕੱਢ ਦਿੱਤੀ ਏ।"

ਏਸੇ ਨਿਮਰਤਾ ਵਿਚੋਂ ਉਹ ਆਖਦਾ:

"ਮੈਂ ਡੂਬਤਾ ਹੂੰ ਕੋਈ ਉਛਾਲ ਦੇਤਾ ਹੈ,
ਨਾ ਜਾਨੇ ਕੌਨ ਦੁਆਓਂ ਮੇਂ ਯਾਦ ਕਰਤਾ ਹੈ।"

ਜਾਂ ਇਹ ਆਖਦਾ ਏ ਕਿ:

ਮੈਂ ਗਲੀਆਂ ਦਾ ਰੂੜਾ ਕੂੜਾ ਮਹਿਲ ਚੜ੍ਹਾਇਆ ਸਾਈਆਂ।
ਖਸਖਸ ਜਿੰਨਾ ਕਦਰ ਨਾ ਮੇਰਾ ਤੇ ਸਾਹਿਬ ਹੱਥ ਵਡਿਆਈਆਂ।

ਇਕ ਵਾਰ ਉਹ ਲੰਡਨ ਵਿਚ ਸੀ। ਕਿਸੇ ਥਾਂ ਡਿਨਰ ਸੀ। ਉਥੇ ਮੁਹੰਮਦ ਰਫ਼ੀ ਸਾਹਿਬ ਵੀ ਆਏ ਸਨ। ਉਹ ਉੱਠ ਕੇ ਜਾਣ ਲੱਗੇ ਤਾਂ ਸ਼ੌਕਤ ਅਲੀ ਨੇ ਰਫ਼ੀ ਸਾਹਿਬ ਦੇ ਗੋਡੇ ਘੁੱਟ ਲਏ ਤਾਂ ਰਫ਼ੀ ਸਾਹਿਬ ਕਹਿੰਦੇ, "ਖਾਂ ਸਾਹਿਬ ਭਾਰ ਨਾ ਚੜ੍ਹਾਓ।" ਮੈਂ ਕਿਹਾ, ਖਾਂ ਸਾਹਿਬ ਦੀ ਥਾਂ ਪੁੱਤਰ ਕਿਉਂ ਨਹੀਂ ਕਹਿੰਦੇ? " ਰਫ਼ੀ ਸਾਹਿਬ ਨੇ ਉਹਨੂੰ 'ਪੁੱਤਰ' ਕਿਹਾ। ਸ਼ੌਕਤ ਅਲੀ ਕਹਿੰਦਾ ਏ ਕਿ ਇਸਤੋਂ ਵੱਡੀ ਕੀ ਦੌਲਤ ਹੋ ਸਕਦੀ ਏ? ਉਹਦਾ ਮੰਨਣਾ ਸੀ ਕਿ ਰਫ਼ੀ ਸਾਹਿਬ ਵਰਗੀ ਆਵਾਜ਼ ਕਿਸੇ ਦੀ ਵੀ ਨਹੀਂ ਹੋ ਸਕਦੀ।

ਸ਼ੌਕਤ ਅਲੀ ਗਾਉਂਦਾ ਹੀ ਨਹੀਂ ਸਗੋਂ ਲਿਖਦਾ ਵੀ ਸੀ, ਏਸੇ ਕਰ ਕੇ ਉਹਦੀ ਕਲਮ ਕੋਈ ਐਸਾ ਅੱਖਰ ਨਹੀਂ ਸੀ ਲਿਖਦੀ ਜੋ ਸਭਿਆਚਾਰ ਦੇ ਦਾਇਰੇ ਵਿਚ ਨਾ ਆਉਂਦਾ ਹੋਵੇ। ਪੰਜਾਬੀ ਸ਼ਾਇਰੀ ਦੀਆਂ ਉਹਦੀਆਂ ਦੋ ਕਿਤਾਬਾਂ ਛਪ ਚੁੱਕੀਆਂ ਨੇ ਜਿਨ੍ਹਾਂ ਦੇ ਨਾਂ ਨੇ: 'ਇੱਟਾਂ ਨਾਲ ਟਕੋਰਾਂ' ਤੇ 'ਹੰਝੂਆਂ ਦੇ ਆਲ੍ਹਣੇ'।

ਨਾਨਕਿਆਂ ਵੱਲੋਂ ਵੇਖਿਆ ਜਾਵੇ ਤਾਂ ਕਿਹਾ ਜਾ ਸਕਦਾ ਏ ਕਿ ਉਹਨਾਂ ਦਾ ਪਰਿਵਾਰ ਪੰਜਾਂ ਪੀੜ੍ਹੀਆਂ ਤੋਂ ਗਾ ਰਿਹਾ ਏ। ਉਸਦੇ ਵੱਡੇ ਦੋਵੇਂ ਪੁੱਤ ਤਾਂ ਬਾਕਾਇਦਾ ਗਾਉਣ ਨੂੰ ਕਿੱਤੇ ਵਾਂਗ ਅਪਣਾ ਚੁੱਕੇ ਨੇ। ਛੋਟੇ ਨੇ ਲੰਡਨ ਤੋਂ ਐਮ ਬੀ ਏ ਕੀਤੀ ਹੈ ਪਰ ਗਾਉਂਦਾ ਉਹ ਵੀ ਕਮਾਲ ਦਾ ਹੈ।

ਸ਼ੌਕਤ ਅਲੀ ਪੰਜਾਬ ਦੀ ਆਵਾਜ਼ ਹੈ। ਪੰਜਾਬੀ ਦੀ ਆਵਾਜ਼ ਹੈ। ਉਹ ਆਖਦਾ ਹੁੰਦਾ ਸੀ ਕਿ ਜਦੋਂ ਉਹ ਨਾ ਰਿਹਾ ਤਾਂ ਉਹਦੀ ਆਵਾਜ਼ ਇਕੱਲ੍ਹੀ ਰਹਿ ਜਾਵੇਗੀ। ਇਹ ਉਹਦਾ ਭੁਲੇਖਾ ਏ। ਕਲਾਕਾਰ ਜਦੋਂ ਲੋਕਾਂ ਦਾ ਬਣ ਜਾਵੇ ਤਾਂ ਉਦੋਂ ਉਹ ਨਾ ਆਪ ਇਕੱਲ੍ਹਾ ਰਹਿੰਦਾ ਏ, ਨਾ ਉਹਦੀ ਆਵਾਜ਼ ਤੇ ਨਾ ਉਹਦੀ ਲਿਖਤ ਕਦੀ ਇਕੱਲ੍ਹੀ ਹੁੰਦੀ ਹੈ। ਲੋਕ ਸਦਾ ਉਹਨਾਂ ਦੇ ਨਾਲ ਨਾਲ ਤੁਰਦੇ ਨੇ।

(ਇਹ ਆਰਟੀਕਲ ਲਿਖਣ ਲਈ ਯੂ-ਟਿਊਬ 'ਤੇ ਪਈਆਂ ਸ਼ੌਕਤ ਅਲੀ ਦੀਆਂ ਵੱਖ-ਵੱਖ ਇਟਰਵੀਊਆਂ ਅਤੇ ਉਸ ਬਾਰੇ ਲਿਖੀਆਂ ਇਕਬਾਲ ਮਾਹਲ ਤੇ ਹੋਰ ਲੇਖਕਾਂ ਦੀਆਂ ਲਿਖ਼ਤਾਂ ਵਿਚੋਂ ਸਹਾਇਤਾ ਲਈ ਗਈ ਏ। ਸਭ ਦਾ ਧੰਨਵਾਦ !)

ਵਟਸਐਪ ਨੰਬਰ- 98726-02296
ਅਤੇ 647-535-1539



# ਸੁਰਤਾਲ: ਗ਼ਜ਼ਲਾਂ ਦੀ ਜ਼ਰਖ਼ੇਜ਼ ਜ਼ਮੀਨ

*-ਸੁਰਜੀਤ ਪਾਤਰ (ਡਾ.)*

ਗੁਰਭਜਨ ਗਿੱਲ ਕੋਲ ਗ਼ਜ਼ਲਾਂ ਦੀ ਬਹੁਤ ਜ਼ਰਖ਼ੇਜ਼ ਜ਼ਮੀਨ ਹੈ।ਜ਼ਰਖ਼ੇਜ਼ ਜ਼ਮੀਨ ਦੋਹਾਂ ਸ਼ਬਦਾਂ ਦੇ ਜੋੜ ਵਿਚ ਐਬ ਏ ਤਨਾਫ਼ੁਰ ਹੈ ਪਰ ਗ਼ਜ਼ਲ ਦੇ ਪ੍ਰਸੰਗ ਵਿਚ ਸ਼ਬਦ ਜ਼ਮੀਨ ਹੀ ਸਜਦਾ ਹੈ। ਪਰ ਜੇ ਇਨ੍ਹਾਂ ਦੋਹਾਂ ਸ਼ਬਦਾਂ ਨੂੰ ਇਹਤਿਹਾਤ ਤੇ ਠਰੰਮੇ ਨਾਲ ਪੜ੍ਹਿਆ ਜਾਵੇ ਤਾਂ ਇਨ੍ਹਾਂ ਦੀ ਸਾਂਝੀ ਧੁਨ ਵਿਚੋਂ ਇਕ ਮਿਠਾਸ ਵੀ ਮਿਲਦੀ ਹੈ। ਗੁਰਭਜਨ ਗਿੱਲ ਨਿਰੰਤਰ ਕਵੀ ਹੈ,ਕਦੀ ਕਦਾਈਂ, ਵਰ੍ਹੇ ਛਿਮਾਹੀਂ ਲਿਖਣ ਵਾਲ਼ਾ ਕਵੀ ਨਹੀਂ। ਉਹ ਲਿਖਦਾ ਹੈ:

ਗੀਤ, ਗ਼ਜ਼ਲ , ਕਵਿਤਾਵਾਂ ਮੈਨੂੰ ਰਾਤ ਦਿਨੇ ਅਨੁਵਾਦ ਕਰਦੀਆਂ
ਖ਼ਵਰੇ ਕਿਹੜਾ ਸ਼ਬਦ ਕਿਸੇ ਨੂੰ ਕਿਹੜੇ ਵੇਲੇ ਭਾ ਜਾਂਦਾ ਹੈ।

ਗ਼ਜ਼ਲ ਨੂੰ ਪਰਦੇਸੀ ਤੇ ਜਾਗੀਰੂ ਸਿਨਫ਼ ਕਹਿ ਕੇ ਬਹੁਤ ਦੇਰ ਅਪ੍ਰਵਾਨ ਕੀਤਾ ਜਾਂਦਾ ਰਿਹਾ ਪਰ ਸ਼ੁਕਰ ਹੈ ਇਸ ਨੂੰ ਸਿੱਧਾ ਜਵਾਬ ਦੇਣ ਦੀ ਵੀ ਲੋੜ ਨਹੀਂ ਪਈ।ਆਧੁਨਿਕ ਸਮਿਆਂ ਵਿਚ ਤੇ ਬਹੁਤ ਸਾਰੀਆਂ ਧਰਤੀਆਂ ਤੇ ਬੇਹੱਦ ਮਕਬੂਲ ਹੋ ਕੇ ਇਸ ਨੇ ਬਿਨਾਂ ਕਿਹਾਂ ਹੀ ਸਾਬਤ ਕਰ ਦਿੱਤਾ ਕਿ ਸੁਹਣੀਆਂ ਸਿਨਫ਼ਾਂ ਕਦੇ ਨਹੀਂ ਮਰਦੀਆਂ।ਹਰ ਯੁਗ ਵਿਚ ਤੇ ਹਰ ਧਰਤੀ ਤੇ ਉਹ ਉਸ ਦੀਆਂ ਹੋ ਜਾਂਦੀਆਂ ਹਨ।ਉਨ੍ਹਾਂ ਵਿਚ ਬਹੁਤ ਕੁਝ ਸਮੋਣ ਦੀ ਸਮਰੱਥਾ ਹੁੰਦੀ ਹੈ।

ਗੁਰਭਜਨ ਦੀਆਂ ਗ਼ਜ਼ਲਾਂ ਵੀ ਇਸ ਸੱਚ ਦਾ ਪ੍ਰਮਾਣ ਹਨ। ਉਸ ਦੀਆਂ ਗ਼ਜ਼ਲਾਂ ਹਰ ਪੱਖੋਂ ਪੰਜਾਬ ਦੀ ਧਰਤੀ ਦੀਆਂ ਜਾਈਆਂ ਲਗਦੀਆਂ ਹਨ ।ਉਨ੍ਹਾਂ ਵਿਚ ਪਿੰਡ, ਖੇਤ, ਕਿਰਤ ਸਭ ਸਮੋਏ ਹੋਏ ਹਨ। ਇਸ ਸੰਗ੍ਰਹਿ ਵਿਚ ਸ਼ਰੀਂਹ,ਟਾਹਲੀਆਂ ਤੂਤ ਵੀ ਹਾਜ਼ਰ ਹਨ, ਖੂਹ ਵੀ ਤੇ ਤੂੜੀ ਦੀ ਪੰਡ ਵੀ ਤੇ ਜੂਹ ਵਿਚ ਚਰਦੇ ਪਸ਼ੂ ਵੀ, ਰੰਬੀ ਪੱਲੀ ਵੀ:

ਸਿਰ ਸੀ ਭਾਰੀ ਜ਼ਿੰਮੇਵਾਰੀ, ਖਿਸਕਦਿਆਂ ਗੰਢ ਖਿਸਕੀ ਐਸੀ,
ਵਿੱਚ ਦਰਿਆ ਦੇ ਤੂੜੀ ਦੀ ਪੰਡ ਵਾਂਗ ਭਰਾਓ ਖੁੱਲ੍ਹ ਚੱਲੇ ਹਾਂ।

ਭਰ ਭਰ ਟਿੰਡਾਂ ਜਿੱਥੋਂ ਮਾਲ੍ਹ ਲਿਆਉਂਦੀ ਸੀ ਬਈ ਪਾਣੀ,
ਵੇਖੋ ਸਾਡੇ ਵੇਖਦਿਆਂ ਹੁਣ ਖ਼ਾਲੀ ਹੋ ਗਏ ਖੂਹੇ।

ਨਿਖਸਮੀ ਜੂਹ ਦੇ ਅੰਦਰ ਫਿਰਨ ਟੋਲੇ ਬੇਲਗ਼ਾਮੇ ਜੋ,
ਤੂੰ ਅਪਣੀ ਫ਼ਸਲ ਅੰਦਰ ਵਰਜ, ਏਥੇ ਚਰਨ ਨਾ ਦੇਣਾ।

ਘੋੜ-ਸਵਾਰ ਹਕੂਮਤ ਕਰਦੇ, ਵਾਰੋ ਵਾਰੀ ਵਕਤ ਸਵਾਰੀ,
ਓਹੀ ਰੰਬੀ, ਓਹੀ ਪੱਲੀ, ਘਾਹੀਆਂ ਦੇ ਪੁੱਤ ਅੱਜ ਵੀ ਘਾਹੀ।

ਉਸ ਦੀ ਬੋਲੀ, ਲਹਿਜਾ ਤੇ ਮਿਸਾਲਾਂ ਵੀ ਪਿੰਡ ਦੇ ਸਿਆਣੇ ਜਿਹੀਆਂ ਹਨ:

ਬਚ ਜਾਹ ਪੰਜਾਬ ਸਿੰਹਾਂ ਚੌਕੀਦਾਰ ਕਹਿ ਗਿਆ।
ਓਨਾ ਤਾਂ ਬਚਾ ਲੈ , ਜਿੰਨਾ ਪੱਲੇ ਤੇਰੇ ਰਹਿ ਗਿਆ।

ਨਰਮੇ ਦੀ ਪੰਡ ਭਾਰੀ, ਤੁਰਿਆ ਰਹਿ ਰੁਕੀਂ ਨਾ,
ਉੱਠਿਆ ਨਹੀਂ ਜਾਣਾ ਜੇ ਤੂੰ ਪਾਣੀ ਵਿਚ ਬਹਿ ਗਿਆ।

ਚੀਨ ਵੀ ਤਾਂ ਉੱਠਿਆ ਸੀ 'ਫੀਮ ਦੇ ਪਹਾੜ ਚੋਂ,
ਜੱਗ ਸਾਰਾ ਕੂਕਦਾ ਸੀ ਢਹਿ ਗਿਆ ਬਈ ਢਹਿ ਗਿਆ।

ਕਈ ਦੇਸੀ ਲਫ਼ਜ਼ਾਂ ਦਾ ਦੇਸੀਪਨ ਤਾਂ ਏਨਾ ਗੂੜ੍ਹਾ ਹੈ ਕਿ ਉਸ ਨੂੰ ਗ਼ਜ਼ਲ ਦੇ ਹੇਠ ਸ਼ਬਦਾਰਥ ਵੀ ਦੇਣਾ ਪਿਆ ਹੈ:
ਧੇਤੇ, ਪੁਤੇਤੇ, ਦਵਾਖੜੀ, ਘਰਕੀਣਾਂ, ਬੋਹੀਆ, ਪੜਾਵੇ, ਟਾਂਡ, ਘੜਵੰਜੀ, ਸੱਬਰਕੱਤਾ, ਚੋਪ, ਤਰੰਗੜ, ਝੁੰਬ, ਦੁੱਪੜ,ਉਗੀ, ਮੂਰਾ, ਦਮਕੜੇ।
ਸ਼ਬਦਾਂ ਤੋਂ ਇਲਾਵਾ ਉਸ ਦੀਆਂ ਗ਼ਜ਼ਲਾਂ ਦੀਆਂ ਬਹਿਰਾਂ ਵੀ ਪੰਜਾਬੀ ਦੇਸੀ ਛੰਦਾਂ ਦੀਆਂ ਹਨ:

ਸੱਜਣਾਂ ਬਗੀਚਿਓਂ ਗੁਲਾਬ ਭੇਜਿਆ।
ਬਿਨਾਂ ਲਿਖੇ ਖ਼ਤ ਦਾ ਜਵਾਬ ਭੇਜਿਆ।

ਸਾਡੇ ਵੱਲ ਭੇਜ ਹੋਰ ਸੰਦਲੀ ਸਵੇਰ
ਅਸਾਂ ਤੈਨੂੰ ਰਾਵੀ ਤੇ ਚਨਾਬ ਭੇਜਿਆ।

ਕਿਹੜੇ ਕੰਮ ਆਈਆਂ ਸਾਡੇ ਦੋਸਤੋ ਫ਼ਕੀਰੀਆਂ
ਪਹਿਲੀ ਹੀ ਕਤਾਰ ਮੱਲ ਬਹਿੰਦੀਆਂ ਵਜ਼ੀਰੀਆਂ।



ਵੇਖ ਲਓ ਘੁਮਾਈ ਜਾਵੇ ਅਕਲਾਂ ਦੇ ਗੇੜ ਨੂੰ,
ਕਈ ਵਾਰੀ ਜਾਪਦਾ ਏ ਬਣ ਗਏ ਭੰਬੀਰੀਆਂ।

ਪੁੱਛਦੇ ਨੇ ਲੋਕ ਜੀ ਹਨ੍ਹੇਰਾ ਕਦੋਂ ਮੁੱਕਣਾ।
ਪਾਪ ਵਾਲੀ ਜੰਞ ਏਥੋਂ ਡੇਰਾ ਕਦੋਂ ਚੁੱਕਣਾ।

ਕਦੋਂ ਤੀਕ ਰਹਿਣਾ ਜੀ ਹਨ੍ਹੇਰ ਘੁੱਪ ਘੇਰ ਹੈ,
ਕਦੋਂ ਤੀਕ ਰਹਿਣਾ ਹੈ ਨਿਸ਼ਾਨਿਆਂ ਤੋਂ ਉੱਕਣਾ।

ਸਿਰਫ਼ ਵਿਰਾਸਤੀ ਸ਼ਬਦਾਵਲੀ ਨੂੰ ਹੀ ਨਹੀਂ ਗੁਰਭਜਨ ਨੇ ਆਪਣੇ ਅਜੋਕੇ ਪੰਜਾਬ ਨੂੰ ਵੀ ਸਮੁੱਚੇ ਸਮਾਜਕ,ਸਭਿਆਚਾਰਕ ਤੇ ਰਾਜਨੀਤਕ ਵਰਤਾਰਿਆਂ ਸਮੇਤ ਆਪਣੀਆਂ ਗ਼ਜ਼ਲਾਂ ਵਿਚ ਸਮੋਇਆ ਹੈ :

ਚੀਨ ਦੀਆਂ ਲੜੀਆਂ ਦਾ ਭਾਵੇਂ, ਚਾਨਣ ਮਿਲਦਾ ਸਸਤੇ ਭਾਅ,
ਮੈਂ ਤਾਂ ਦੀਵੇ ਬਾਲ ਹਨ੍ਹੇਰਾ ਮੇਟੂੰ ਫ਼ਰਜ਼ ਪਛਾਨਣ ਲਈ।

ਪਵਨ ਗੁਰੂ ਨੂੰ ਗੰਧਲਾ ਨਾ ਕਰ, ਸ਼ਾਮ ਪਈ ਤੂੰ ਦਿਨ ਢਲਿਆਂ,
ਕੁੱਲ ਆਲਮ ਵਿਚ ਖੁਸ਼ੀਆਂ ਵੰਡ ਤੂੰ , ਮਿਲੀਆਂ ਨੇ ਜੋ ਮਾਨਣ ਲਈ।

ਨਸ਼ਿਆਂ ਸਮੇਤ ਕਿੰਨੇ ਵੈਲਾਂ ਤੈਨੂੰ ਮਾਰਿਆ,
ਐਵੇਂ ਤਾਂ ਨਹੀਂ ਪਹੀਆ ਤੇਰਾ ਪਟੜੀ ਤੋਂ ਲਹਿ ਗਿਆ।

ਨਰਮੇ ਦੀ ਪੰਡ ਭਾਰੀ, ਤੁਰਿਆ ਰਹਿ ਰੁਕੀਂ ਨਾ,
ਉੱਠਿਆ ਨਹੀਂ ਜਾਣਾ ਜੇ ਤੂੰ ਪਾਣੀ ਵਿਚ ਬਹਿ ਗਿਆ।

ਚੀਨ ਵੀ ਤਾਂ ਉੱਠਿਆ ਸੀ ਫੀਮ ਦੇ ਪਹਾੜ 'ਚੋਂ,
ਜੱਗ ਸਾਰਾ ਕੂਕਦਾ ਸੀ ਢਹਿ ਗਿਆ ਬਈ ਢਹਿ ਗਿਆ।

ਦਿੱਲੀ ਵਿਚ ਦਰਬਾਰੀ ਦੇਖੋ ਦੁੱਧ ਵਿਚ ਕਾਂਜੀ ਘੋਲ ਰਹੇ ਨੇ।
ਹੋਸ਼ ਹਵਾਸ ਗਵਾ ਬੈਠੇ ਨੇ ਜੋ ਜੀ ਆਇਆ ਬੋਲ ਰਹੇ ਨੇ।

ਕੁਰਸੀ ਅਜਬ ਖ਼ੁਮਾਰੀ ਦੇ ਵਿਚ,ਨਾਲ ਹਕੀਕਤ ਪਾਏ ਵਿਛੋੜਾ
ਧਰਮ ਧਰਾਤਲ ਵਾਲੇ ਪਾਵੇ, ਤਾਂਹੀਓਂ ਪੈਰੋਂ ਡੋਲ ਰਹੇ ਨੇ

ਉਸ ਦੀਆਂ ਪਿਆਰ-ਗ਼ਜ਼ਲਾਂ ਦਾ ਰੰਗ ਵੀ ਗੂੜ੍ਹਾ ਪੰਜਾਬੀ ਹੈ :

ਸਾਡੇ ਮਨ ਦੀ ਗਲੀ ਚੋਂ ਅੱਜ ਕੌਣ ਲੰਘਿਆ।
ਵੇ ਮੈਂ ਜੀਹਦੇ ਕੋਲੋਂ ਬਿਨ ਬੋਲੇ ਦਿਲ ਮੰਗਿਆ।

ਮੈਨੂੰ ਸੁੱਧ ਬੁੱਧ ਭੁੱਲੀ, ਹੋਈ ਜਿੰਦ ਅਧਮੋਈ,
ਜਦੋਂ ਵਾਲਾਂ ਵਿਚ ਓਸ ਨੇ ਗੁਲਾਬ ਟੰਗਿਆ।
ਲਾਜਵੰਤੀ ਦੇ ਵਾਂਗ ਮੈਂ ਵੀ ਖੋਲ੍ਹੀ ਨਾ ਜ਼ੁਬਾਨ,
ਉਹ ਵੀ ਛੂਈ ਮੂਈ ਛੂਈ ਮੂਈ ਬੜਾ ਸੰਗਿਆ।

ਵੇਖੋ ਪਿਆਰ ਨਾਲ ਜੇ ਐਨਕ ਉਤਾਰ ਕੇ।
ਮਿਟਦੀ ਪਿਆਸ ਇਸ ਤਰ੍ਹਾਂ ਅੱਖਾਂ ਨੂੰ ਠਾਰ ਕੇ।

ਚੰਗਾ ਨਹੀਂ ਜੀ ਇਸ ਤਰ੍ਹਾਂ ਕੰਡ ਕਰ ਕੇ ਪਰਤਣਾ,
ਚੱਲੇ ਕਿਉਂ ਹੋ ਸੁਹਣਿਓਂ ਜੀਂਦੇ ਨੂੰ ਮਾਰ ਕੇ।

ਮੈਂ ਤੇਰੇ ਸਾਹਾਂ ਚ ਹਾਜ਼ਰ, ਅਲਵਿਦਾ ਕਹਿਣਾ ਨਹੀਂ ਹੈ।
ਇੱਕ ਪਲ ਕੀ, ਇੱਕ ਸਾਹ ਵੀ ਦੂਰ ਮੈਂ ਰਹਿਣਾ ਨਹੀਂ ਹੈ।
ਪਲਕ ਦੇ ਅੰਦਰ ਨੂਰਾਨੀ ਰੌਸ਼ਨੀ ਵਿਚ ਘੁਲ ਗਿਆ ਹਾਂ,
ਏਸ ਥਾਂ ਬਿਨ ਹੋਰ ਕਿਧਰੇ ਮੈਂ ਕਦੇ ਬਹਿਣਾ ਨਹੀਂ ਹੈ।
ਤੂੰ ਕਦੇ ਵੀ ਸ਼ਾਮ ਵੇਲੇ ਇਹ ਕਹੀਂ ਨਾ ਜਾਣ ਦੇ ਹੁਣ,
ਬਿਨ ਸਵਾਸਾਂ ਜੀਣ ਵਾਲ਼ਾ ਦਰਦ ਮੈਂ ਸਹਿਣਾ ਨਹੀਂ ਹੈ।

ਪੌਣਾਂ ਹੱਥ ਸੁਨੇਹਾ ਘੱਲਿਆ, ਇਸ ਨੂੰ ਖ਼ੁਦ ਪਰਵਾਨ ਕਰੋ ਜੀ।
ਏਨੀ ਡੂੰਘੀ ਚੁੱਪ ਧਾਰੀ ਹੈ ਕੁਝ ਤਾਂ ਮੇਰੀ ਜਾਨ ਕਰੋ ਜੀ।

ਗੁਰਭਜਨ ਗਿੱਲ ਦੀ ਗ਼ਜ਼ਲ ਦੇ ਸਰੋਕਾਰ ਪੰਜਾਬ ਦੇ ਦਰਾਂ ਘਰਾਂ, ਖੇਤਾਂ ਖਲਿਹਾਣਾਂ, ਪਗਡੰਡੀਆਂ ਸ਼ਾਹਰਾਹਾਂ, ਢਾਰਿਆਂ,ਮਹਿਲਾਂ, ਰਾਜੇ ਰੰਕਾਂ, ਅਣਹੋਇਆਂ ਤੇ ਕਹਿੰਦੇ ਕਹਾਉਂਦਿਆਂ ਤੱਕ ਫੈਲੇ ਹੋਏ ਹਨ।ਇਸ ਸਭ ਕੁਝ ਦੇ ਦਰਮਿਆਨ ਗੁਰਭਜਨ ਗਿੱਲ ਦਾ ਮੋਹ ਤੇ ਰੋਹ ਬਰਕਰਾਰ ਹੈ।

ਸ਼ਬਦ ਵਿਚ ਉਸ ਦੀ ਆਸਥਾ ਕਾਇਮ ਦਾਇਮ ਹੈ।
ਸਤਿਗੁਰਾਂ, ਸੂਫ਼ੀਆਂ ਸੰਤਾਂ ਤੋਂ ਮਿਲਦਾ ਚਾਨਣ ਅੰਗਸੰਗ ਹੈ,
ਗੱਭਰੂਆਂ ਮੁਟਿਆਰਾਂ ਨੂੰ ਮਿਲਦੀ ਉਸਦੀ ਅਸੀਸ ਜੀਊਂਦੀ ਜਾਗਦੀ ਹੈ ।
ਸੁਰਤਾਲ ਦੀ ਆਮਦ ਤੇ ਮੇਰੇ ਵੱਲੋਂ ਬਹੁਤ ਬਹੁਤ ਮੁਬਾਰਕਾਂ,
ਦੁਆਵਾਂ ਤੇ ਸ਼ੁਭ ਇੱਛਾਵਾਂ।


ਚੇਅਰਮੈਨ
***ਪੰਜਾਬ ਆਰਟਸ ਕੌਂਸਲ***
***ਚੰਡੀਗੜ੍ਹ(ਪੰਜਾਬ)***
***ਸੰਪਰਕ- 98145-04272***

# ਦੁੱਲੇ ਸ਼ਾਹ ਨੂੰ ਯਾਦ ਕਰਦਿਆਂ

**-ਧਰਮ ਸਿੰਘ ਗੋਰਾਇਆ**

ਸੂਰਮੇ ਦੀ ਕਹਾਣੀ ਕਰੀਬ ਪੌਣੇ ਪੰਜ ਸੌ ਸਾਲ ਪਹਿਲਾਂ ਤੁਰੀ। ਕਈ ਆਏ ਕਈ ਗਏ ਪਰ ਉਸ ਵਰਗਾ ਉਹੀ ਸੀ ਜਿਸ ਨੂੰ ਅੱਜ ਵੀ ਲੋਕ ਦਿਲਾਂ ਵਿੱਚ ਲਈ ਬੈਠੇ ਨੇ। ਰਾਜਿਆਂ, ਮਹਾਂ-ਰਾਜਿਆਂ ਨੂੰ ਲੋਕ ਚੇਤਿਆਂ ਵਿੱਚੋਂ ਮਨਫ਼ੀ ਕਰ ਦੇਂਦੇ ਨੇ ਪਰ ਕੁੱਝ ਐਸੇ ਜਾਂਬਾਜ ਯੋਧੇ ਹਮੇਸ਼ਾਂ ਹੀ ਆਪਣੇ ਟੱਬਰਾਂ-ਕੁੱਨਬਿਆਂ ਦੇ ਲੱਗਦੇ ਨੇ ਚਾਹੇ ਉਹ ਜੈਮਲ-ਫੱਤਾ ਹੋਵਣ ਚਾਹੇ ਰਾਏ ਅਹਿਮਦ ਖਰਲ, ਚਾਹੇ ਜੱਗਾ ਡਾਕੂ ਤੇ ਜਾਂ ਫਿਰ ਦੁੱਲਾ ਭੱਟੀ ਹੋਵੇ।




ਮੰਗੋਲੀਆ ਤੋਂ ਮੰਗੋਲ, ਮੰਗੋਲਾਂ 'ਚ ਚੰਗੇਜ਼ ਖਾਨ ਤੇ ਚੰਗੇਜ਼ ਤੋਂ ਚੁਗੱਤੇ ਰਾਜ ਦੀ ਗੱਲ ਤੁਰੀ। ਗੱਲ ਏਨੀ ਤੁਰੀ ਕਿ ਤੁਰਦੀ ਤੁਰਦੀ ਲਾਹੌਰ, ਲਾਹੌਰ ਤੋਂ ਦਿੱਲੀ-ਆਗਰਾ ਤੇ ਅਖੀਰ ਹਿੰਦੋਸਤਾਨ ਦੇ ਧੁਰ ਦੱਖਣ ਤੱਕ ਪਹੁੰਚ ਗਈ। ਕਿਸੇ ਵਿੱਚ ਹਿੰਮਤ ਨਾ ਪਈ ਇਨ੍ਹਾਂ ਧਾੜਵੀਆਂ ਨਾਲ ਅੱਖਾਂ ਵਿੱਚ ਅੱਖਾਂ ਪਾ ਕੇ ਗੱਲ ਕਰਨ ਦੀ। ਜੇ ਕਿਸੇ ਨੇ ਗੱਲ ਚਲਾਈ ਤਾਂ ਉਹ ਸਨ ਪੰਜਾਬ ਦੀ ਧਰਤ ਦੇ ਜਾਏ। ਉਨ੍ਹਾਂ ਸੂਰਬੀਰਾਂ ਦੀ ਗੱਲ ਤੁਰਦੀ ਅੱਜ ਵੀ ਦਿੱਲੀ ਦਰਬਾਰ ਦੁਆਲੇ ਗੂੰਜ ਰਹੀ ਏ।

700 ਸਾਲ ਪਹਿਲਾਂ ਜੈਸਲਮੇਰ (ਰਾਜਸਥਾਨ) ਤੋਂ ਇਕ ਰਾਜਪੂਤ ਕਬੀਲਾ ਹਿਜਰਤ ਕਰਕੇ ਸਾਂਦਲਬਾਰ ਦੇ ਇਲਾਕੇ ਝਨਾਂ ਕੰਢੇ ਆਣ ਡੇਰਾ ਲਾਉਂਦੇ। ਇਲਾਕੇ ਦੀ ਅਹਿਲਕਾਰੀ ਸੇਹੂ ਹੰਜਰਾ ਕੋਲ ਸੀ। ਉਸ ਦੀ ਇਜ਼ਾਜਤ ਨਾਲ ਭੱਟੀਆਂ ਦਾ ਏਸ ਇਲਾਕੇ ਵਿੱਚ ਪੱਕਾ ਮੁਕਾਮ ਹੋ ਗਿਆ। ਇਹ ਲੋਕ ਬਹੁਤ ਜੰਗਜੂ-ਲੜਾਕੇ-ਮਾਰਖੋਰੇ ਸਨ। ਹੌਲੀ ਹੌਲੀ ਆਲੇ-ਦੁਆਲੇ ਕਬਜ਼ਾ ਕਰ ਲਿਆ। ਦੋ-ਤਿੰਨ ਸਦੀਆਂ ਬਾਅਦ ਭੱਟੀ-ਰਾਜਪੂਤਾਂ ਦੀਆਂ ਮਾਲਕੀਆਂ ਬਣ ਗਈਆਂ। ਸਾਰੇ ਇਲਾਕੇ ਨੂੰ ਛੋਟੀਆਂ ਛੋਟੀਆਂ ਰਿਆਸਤਾਂ ਵਿੱਚ ਵੰਡ ਲਿਆ।

ਦਿੱਲੀ-ਲਾਹੌਰ-ਪੈਸ਼ੇਵਰ-ਕਾਬਲ-ਤੁਰਕਸਤਾਨ ਜਾਣ-ਆਉਣ ਦਾ ਰਸਤਾ ਪਿੰਡੀ ਭੱਟੀਆਂ ਵਿੱਚੋਂ ਹੀ ਲੰਘਦਾ ਸੀ। ਇਸ ਇਲਾਕੇ ਵਿੱਚ ਚੰਗੀਆਂ ਫ਼ਸਲਾਂ, ਹਰਿਆਵਲ, ਚਰਾਗਾਹਾਂ ਸਨ। ਮੁਗਲ ਫੌਜਾਂ ਦੀ ਆਵਾਜਾਈ ਆਮ ਰਹਿੰਦੀ, ਜਿਸ ਦੇ ਫਲਸਰੂਪ ਫ਼ਸਲਾਂ ਦਾ ਨੁਕਸਾਨ, ਪਸ਼ੂਆਂ ਘੋੜਿਆਂ ਅਤੇ ਹੋਰ ਖੇਤੀ ਬਾੜੀ ਦੇ ਸਾਧਨਾਂ ਦਾ ਨੁਕਸਾਨ ਹੁੰਦਾ। ਲੋਕਾਂ ਸ਼ਿਕਾਇਤ ਕਰਨੀ ਤਾਂ ਉਲਟਾ ਉਨ੍ਹਾਂ ਉਪਰ ਹੋਰ ਜ਼ੁਲਮ ਕਰਨਾ। ਉਨ੍ਹਾਂ ਦੇ ਘਰਾਂ ਵਿੱਚੋਂ ਅਨਾਜ ਚੱਕ ਲੈਣਾ। ਉਨ੍ਹਾਂ ਦੀਆ ਬਹੂ-ਬੇਟੀਆਂ ਨੂੰ ਤੰਗ-ਪਰੇਸ਼ਾਨ ਕਰਨਾ।

ਕਿਉਂਕਿ ਬਿਜਲੀ ਖ਼ਾਂ/ਸਾਂਦਲ ਖ਼ਾਂ ਆਪਣੇ ਇਲਾਕੇ ਦਾ ਖੁਦਮੁਖ਼ਤਾਰ ਸੀ ਜਿਸ ਨੇ ਆਪਣੀ ਪਰਜਾ ਦੀ ਹਿਫ਼ਾਜਤ ਦਾ ਅਹਿਦ ਲਿਆ ਹੋਇਆ ਸੀ। ਇਸਦੇ ਇਵਜਾਨੇ ਵਿੱਚ ਕਿਸਾਨ ਆਪਣੀ ਮਰਜ਼ੀ ਮੁਤਾਬਕ ਮਾਲੀਆ ਉਸਨੂੰ ਦੇਂਦੇ ਸਨ। ਇਹੀ ਮਾਲੀਆ ਗੁਰੀਲਾ ਫੌਜ ਦੇ ਨੌਜਵਾਨਾਂ ਵਿੱਚ ਵੰਡ ਦਿੱਤਾ ਜਾਂਦਾ ਸੀ। ਟਕਰਾਅ ਦੀ ਹਾਲਾਤ ਪੈਦਾ ਹੋ ਚੁੱਕੀ ਸੀ। ਮੁਗਲੀ ਹਕੂਮਤ ਦੇ ਅਹਿਲਕਾਰਾਂ ਨੂੰ ਰੋਕਿਆ ਜਾਣ ਲੱਗਾ। ਗੱਲਾਂ ਲਾਹੌਰ ਤਖ਼ਤ ਅੰਦਰ ਹੋਣ ਲੱਗੀਆਂ। ਇਕ ਤਾਂ ਸਾਂਦਲਬਾਰ ਦੇ ਵੱਡੇ ਇਲਾਕੇ ਵਿੱਚੋਂ ਕੋਈ ਮਾਲੀਆ ਲਾਹੌਰ ਨਹੀਂ ਜਾ ਰਿਹਾ ਤੇ ਦੂਸਰਾ ਹੁਣ ਉਨ੍ਹਾਂ ਦੇ ਰਾਹ ਵੀ ਰੋਕੇ ਜਾਣ ਲੱਗੇ। ਭੱਟੀਆਂ ਦੀ ਬਗ਼ਾਵਤ ਅਤੇ ਜਵਾਂ ਮਰਦੀ ਦੀਆਂ ਗੱਲਾਂ ਦੂਰ ਤੱਕ ਹੋਣ ਲੱਗੀਆਂ।

ਮੁਗਲਾਂ ਦੇ ਚੌਧਰੀਆਂ ਨੇ ਬਿਜਲੀ ਖ਼ਾਂ ਅਤੇ ਉਸਦੇ ਪੁੱਤਰ ਫ਼ਰੀਦ ਖ਼ਾਂ ਨੂੰ ਕਈ ਲਾਲਚ ਦੇਣ ਦੀ ਕੋਸ਼ਿਸ਼ ਕੀਤੀ ਪਰ ਇਹ ਪਿਉ-ਪੁੱਤ ਮੁਗਲਾਂ ਦੀ ਤੱਕੜੀ ਨਾ ਚੜ੍ਹੇ। ਇਹ ਜਾਗਰੂਕ ਹੋ ਚੁੱਕੇ ਸਨ ਅਤੇ ਆਪਣੇ ਗਰੀਬਾਂ ਮਹਾਤੜਾਂ, ਛੋਟੇ ਕਿਸਾਨਾਂ, ਦੁਕਾਨਦਾਰਾਂ, ਲੁਹਾਰਾਂ, ਤਰਖਾਣਾਂ ਦੇ ਚਿਹਰਿਆਂ ਉੱਤੇ ਖੁਸ਼ੀਆਂ ਵੇਖਣਾ ਚਾਹੁੰਦੇ ਸਨ। ਤੇ ਜਿਵੇਂ ਹਮੇਸ਼ਾਂ ਹੁੰਦਾ ਆਇਆ ਚੁਗੱਤਾਸ਼ਾਹੀ ਦੀਆਂ ਫੌਜ਼ਾਂ ਨੇ ਪਿੰਡੀ ਭੱਟੀਆਂ ਦੇ ਦੋ ਸਿਰਲੱਥ ਬਾਗ਼ੀਆਂ ਨੂੰ ਫੜ ਕੇ ਲਾਹੌਰ ਲੈ ਆਂਦਾ ਅਤੇ ਸਿਰ ਕਲਮ ਕਰਕੇ ਉਨ੍ਹਾਂ ਦੇ ਧੜਾਂ ਅੰਦਰ ਘਾਹ-ਫੂਸ ਭਰ ਕੇ ਕਈ

ਦਿਨ-ਕਿਲੇ ਦੇ ਪਿਛਲੇ ਦਰਵਾਜੇ ਟੰਗੀ ਰੱਖਿਆ ਤਾਂਕਿ ਕੋਈ ਹੋਰ ਐਸਾ ਮਾਈ ਦਾ ਲਾਲ ਪੈਦਾ ਨਾ ਹੋ ਸਕੇ।

ਪਰ ਇੰਝ ਨਾ ਹੋਇਆ ਤੇ ਠੀਕ ਪਿਉ-ਦਾਦੇ ਦੀ ਸ਼ਹੀਦੀ ਤੋਂ ਬਾਅਦ ਇਕ ਐਸਾ ਲਾਲ ਪੈਦਾ ਹੋਇਆ ਜੋ ਸ਼ਾਇਦ ਆਪਣੇ ਸੀਨੇ ਅੰਦਰ ਕੁੱਝ ਇਹ ਕਹਿੰਦਾ ਕਹਿੰਦਾ ਝਨਾਂ ਨੂੰ ਇਕ ਬੇੜੀ ਵਿੱਚ ਬੈਠ ਕੇ ਪਾਰ ਕਰ ਰਿਹਾ ਸੀ:

'ਮੈਂ ਢਾਵਾਂ ਦਿੱਲੀ ਦੇ ਕਿੰਗਰੇ
ਤੇ ਕਰਾਂ ਲਾਹੌਰ ਤਬਾਹ'

ਝਨਾਂ ਦੇ ਕੰਢੇ ਬਦਰ ਵਿਖੇ ਮਾਈ ਲੱਧੀ ਦੀ ਕੁਖੋਂ ਦੁੱਲਾ ਸੰਨ 1547 ਨੂੰ ਪੈਦਾ ਹੋਇਆ। ਥੋੜ੍ਹੇ ਚਿਰਾਂ ਬਾਅਦ ਇਹ ਪਿੰਡ ਦਰਿਆ ਝਨਾਂ ਖੁਰਦ ਹੋ ਜਾਂਦਾ ਤੇ ਮਾਈ ਲੱਧੀ ਦਾ ਪਰਵਾਰ ਰੋਹੀਵਾਲਾ ਖੂਹ ਤੇ ਆ ਗਏ ਜਿਸ ਨੂੰ ਅੱਜ ਕਲ ਪਿੰਡ ਚੂਚਕ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਇਕ ਰਿਵਾਇਤ ਅਨੁਸਾਰ ਮਾਈ ਲੱਧੀ ਇਕ ਬੇੜੀ ਰਾਹੀਂ ਝਨਾਂ ਪਾਰ ਕਰ ਰਹੀ ਸੀ ਜਦੋਂ ਦੁੱਲਾ ਪੈਦਾ ਹੋਇਆ ਤੇ ਤਲਵਾਰ ਨੂੰ ਝਨਾਂ ਦੇ ਵਗਦੇ ਪਾਣੀ ਵਿੱਚ ਡੋਬ ਕੇ ਦੁੱਲੇ ਨੂੰ ਗੁੜ੍ਹਤੀ ਦਿੱਤੀ ਗਈ।

ਗੱਲ ਕਰੀਏ ਪਿੰਡੀ ਭੱਟੀਆਂ ਦੀ ਜਿੱਥੇ ਪੰਜਾਬ ਦੀ ਮਿੱਟੀ ਦਾ ਮਾਣ, ਬੇਖੌਫ, ਦਿੱਲਦਾਰ ਤੇ ਸੁਭਾਅ ਦਾ ਅੜੀਅਲ ਹੌਲੀ ਹੌਲੀ ਜਵਾਨ ਹੋਇਆ। ਘਰੋਂ ਚੰਗੇ ਵੱਸਦੇ ਜ਼ਿਮੀਦਾਰ। ਖਾਣ ਪੀਣ ਨੂੰ ਖੁਲ੍ਹਾ-ਡੁੱਲ੍ਹਾ। ਤੀਰ-ਅੰਦਾਜੀ, ਘੋੜੀਆਂ ਦੀ ਸਵਾਰੀ ਤੇ ਝਨਾਂ ਤੋਂ ਰਾਵੀ ਦੀਆਂ ਖੁਲ੍ਹੀਆਂ ਜੂਹਾਂ ਜਿੱਥੇ ਆਪਣੇ ਸੰਗੀਆਂ ਸਾਥੀਆਂ ਨਾਲ ਸ਼ਿਕਾਰ ਕਰਦੇ, ਲੜਦੇ-ਭਿੜਦੇ, ਰੁਸਦੇ, ਫਿਰ ਮੰਨਦੇ ਬਸ ਜਿਵੇਂ ਆਉਣ ਵਾਲੇ ਵਕਤ ਦੇ ਹਾਣੀ ਬਣ ਖਲੋਵਣ। ਇਕ ਪੰਡਤ ਨੇ ਕਿਹਾ ਚੰਗੇ ਕੰਮ ਕਰੋ ਲੋਕ ਯਾਦ ਰੱਖਣਗੇ, ਮਸ਼ਹੂਰ ਬਣ ਜਾਵੋਗੇ। ਪੁੱਛਿਆ ਜਲਦੀ ਮਸ਼ਹੂਰ ਕਿੰਝ? ਜੁਆਬ ਆਇਆ ਮਾੜੇ ਕੰਮੀਂ। ਪੜ੍ਹਨ ਲਈ ਮਸੀਤੇ ਗਿਆ ਜਿੱਥੇ ਮੌਲਵੀ ਨੂੰ ਕੁੱਟ ਘੱਤਿਆ। ਚਾਰ-ਚੁਫੇਰੇ ਦੁੱਲਾ ਦੁੱਲਾ ਹੋ ਉੱਠਿਆ। ਪਰ ਅਜੇ ਦੁੱਲਾ ਭੱਟੀ ਬਣਨ ਵਿੱਚ ਹੋਰ ਵਕਤ ਦੀ ਉਡੀਕ ਸੀ।

ਲੋਕਾਂ ਦੇ ਤਾਹਨੇ-ਮਿਹਣੇ, ਰਾਹਗੀਰਾਂ ਦੀਆਂ ਵਹੀਰਾਂ ਦਾ ਆਉਣ-ਜਾਣ ਤੇ ਦਰਬਾਰੀ ਠੇਕੇਦਾਰਾਂ, ਅਮੀਰਾਂ-ਮਨਸਬਦਾਰਾਂ, ਸੌਦਾਗਰਾਂ ਦਾ ਮੌਜ-ਮਸਤੀ ਵਾਲਾ ਜੀਵਨ ਵਰਤਾਰਾ ਇਨਾਂ ਮੁੱਛ-ਫੁੱਟਾਂ ਨੂੰ ਰਾਸ ਨਾ ਆਉਂਦਾ। ਮਾਂ ਲੱਧੀ ਕੋਲੋਂ ਸਭ ਕੁੱਝ ਜਾਣ ਚੁੱਕਾ ਸੀ। ਚਿਰਾਂ ਤੋਂ ਬੰਦ ਪਏ ਕੋਠਿਆਂ ਦੇ ਬੂਹੇ ਖੁਲ੍ਹੇ। ਅੰਦਰੋਂ ਹਰ ਤਰ੍ਹਾਂ ਦੇ ਹਥਿਆਰ ਲੱਭੇ। ਉਨ੍ਹਾਂ ਨੂੰ ਲੁਹਾਰਾਂ ਦੀਆਂ ਭੱਠੀਆਂ ਤੇ ਤਪਾ ਕੇ ਸਾਣਾਂ ਤੇ ਚਾੜ੍ਹਿਆ ਗਿਆ। ਹੱਥਾਂ ਵਿੱਚੋਂ ਗੁਲੇਲੇ ਛੁੱਟ ਗਏ। ਤੀਰ-ਕਮਾਨ ਤੇ ਮੌਢਿਆਂ ਤੇ ਭੱਥੇ।

ਮੁਗਲ ਚੁਗੱਤਾਸ਼ਾਹੀ ਨਾਲ ਸਿੱਧੀ ਟੱਕਰ ਲੈਣ ਤੋਂ ਪਹਿਲਾਂ ਦੁੱਲੇ ਅਤੇ ਉਸ ਦੇ ਸਾਥੀਆਂ ਨੇ ਇਹ ਕੰਮ ਘਰੋਂ ਹੀ ਸ਼ੁਰੂ ਕੀਤਾ। ਆਪਣੇ ਨਾਨਕੇ ਪਿੰਡ ਚੰਨਿਓਟ ਆਪਣੀ ਹੀ ਬਰਾਦਰੀ ਦੇ ਚੁਗੱਤਿਆਂ ਦੇ ਹੱਥ-ਠੋਕਿਆਂ ਨੂੰ ਹੱਥ ਪਾਇਆ। ਉਨ੍ਹਾਂ ਦਾ ਵਾਧੂ ਮਾਲ-ਡੰਗਰ, ਘੋੜੀਆਂ-ਊਠ, ਉਨ੍ਹਾਂ ਦੀਆਂ ਗੋਲਕਾਂ ਭੱਜ ਕੇ ਜੋ ਕੁੱਝ ਲੱਭਾ ਗਰੀਬਾਂ, ਮਿਹਨਤੀਆਂ, ਮਜਦੂਰਾਂ ਵਿੱਚ ਵੰਡ ਦਿੱਤਾ। ਹੁਣ ਇਹ ਨਿੱਤ ਦਾ ਵਰਤਾਰਾ ਬਣ ਗਿਆ। ਲਾਗੇ-ਬੰਨੇ ਦੇ ਝਗੜੇ ਚੇੜ੍ਹੇ, ਚੋਰੀ ਦੀਆਂ ਵਾਰਦਾਤਾਂ ਜਾਂ ਸਰਕਾਰੀ ਤੰਤਰ ਦੀਆਂ ਮਾਲੀਆ ਧੱਕੇ ਨਾਲ ਲੈਣ ਦੀਆਂ ਵਧੀਕੀਆਂ। ਲੋਕ ਕਚਿਹਰੀ ਲੱਗਦੀ। ਫੈਸਲੇ ਵੀ ਤੁਰੰਤ ਹੁੰਦੇ ਤੇ ਤੁਰੰਤ ਲਾਗੂ। ਹਾਕਮਸ਼ਾਹੀ ਨੂੰ ਫਿਕਰ ਹੋਇਆ। ਪਿੰਡੀ ਵਿੱਚ ਛਾਪੇ ਪੈਣ ਲੱਗੇ। ਦੁੱਲੇ ਨੇ ਹੁਣ ਤੱਕ ਕਈ ਛੋਟੇ ਛੋਟੇ ਜੱਥੇ ਬਣਾ ਲਏ ਸਨ। ਇਨ੍ਹਾਂ ਨੇ ਜੰਗਲਾਂ ਅੰਦਰ ਆਪਣੀਆਂ ਛੁਪਣਗਾਹਾਂ ਬਣਾਈਆਂ। ਉੱਥੇ ਹੀ ਖਾਂਦੇ-ਪੀਂਦੇ ਤੇ ਰਾਤਾਂ ਕੱਟਦੇ। ਆਪਣਾ ਜੰਗੀ ਅਭਿਆਸ ਕਰਦੇ।

ਅਲੀ ਸੌਦਾਗਰ ਚੰਗੀ ਕਿਸਮ ਦੇ ਪੰਜ ਸੌ ਘੋੜੇ ਕੰਧਾਰ ਤੋਂ ਖਰੀਦ ਕੇ ਲਾਹੌਰ ਨੂੰ ਜਾ ਰਿਹਾ ਸੀ। ਰਾਤ ਪਿੰਡੀ ਭੱਟੀਆਂ ਕੱਟਣੀ ਪਈ। ਦੁੱਲੇ ਹੁਰਾਂ ਸਾਰੇ ਘੋੜੇ ਤਬੇਲੇ ਵਿੱਚੋਂ ਕੱਢ ਕੇ ਆਪਣੇ ਲੜਾਕੂ ਯੋਧਿਆਂ ਵਿੱਚ ਵੰਡ ਦਿੱਤੇ। ਅਲੀ ਸੌਦਾਗਰ ਰੋਂਦਾ ਰਿਹਾ ਤੇ ਲਾਹੌਰ ਦੇ ਰਾਹੇ ਖਾਲੀ ਹੱਥ ਜਾ ਰਿਹਾ ਕਹਿੰਦਾ, ਜਾ ਕੇ ਬਾਦਸ਼ਾਹ ਸਲਾਮਤ ਅੱਗੇ ਫਰਿਆਦ ਕਰਾਂਗਾ। ਬਲਖ ਬੁਖਾਰੇ ਤੋਂ ਮੇਦਾ ਖੱਤਰੀ ਖੱਚਰਾਂ ਦੀਆਂ ਛੱਟਾਂ ਭਰੀ ਪਿੰਡੀ ਦੁੱਲੇ ਹੁਰਾਂ ਕੋਲ ਰਾਤ ਮੁਕਾਮ ਕਰਦਾ। ਦੁੱਲੇ ਦੇ ਸਾਥੀ ਉਸ ਦੀ ਚੰਗੀ ਸੇਵਾ ਵੀ ਕਰਦੇ ਪਰ ਪਤਾ ਲੱਗਣ ਤੇ ਕਿ ਇਹ ਸਾਰਾ ਮਾਲ ਸ਼ਾਹੀ ਕਿਲ੍ਹੇ ਅੰਦਰ ਜਾਣਾ ਹੈ ਤਾਂ ਉਹ ਸਭ ਕੁਝ ਲੁਟ ਬੈਠਾ। ਗੁੱਸੇ ਵਿੱਚ ਮੇਦਾ ਦੁੱਲੇ ਦੇ ਬਾਪ-ਦਾਦੇ ਦਾ ਵੀ ਮਿਹਣਾ ਮਾਰ ਗਿਆ। ਗੁੱਸੇ ਨਾਲ ਦੁੱਲੇ ਨੇ ਉਸ ਦੀ ਦਾੜ੍ਹੀ ਮੁੱਛ ਕੱਟ ਦਿੱਤੀ। ਕਿਹਾ ਜਾਹ ਕਹਿ ਦਈਂ ਆਪਣੇ ਰਾਜੇ ਨੂੰ ਜੋ ਕਰਨਾ ਕਰ ਲਵੇ।

ਬਾਪ-ਦਾਦੇ ਦੀ ਮੌਤ ਮਗਰੋਂ ਸਾਂਦਲਬਾਰ 'ਚ ਕੁੱਝ ਜਮੀਨੀ ਮਾਲੀਆ ਲਾਹੌਰ ਦਰਬਾਰ ਜਾਣਾ ਸ਼ੁਰੂ ਹੋ ਗਿਆ ਸੀ ਪਰ ਹੁਣ ਦੁੱਲੇ ਦੇ ਜਬਰਦਸਤ ਲੜਾਕੂ ਦੱਸਤਿਆਂ ਨੇ ਉਹ ਵੀ ਬੰਦ ਕਰਵਾ ਦਿੱਤਾ। ਸਾਂਦਲਬਾਰ ਅੰਦਰ ਮੁਗਲਾਂ ਦੀਆਂ ਫੌਜੀ ਟੁਕੜੀਆਂ ਨਾਲ ਰਾਜਪੂਤ ਜੱਟਾਂ ਦੇ ਪੁੱਤਰਾਂ, ਲੁਹਾਰਾਂ-ਤਰਖਾਣਾਂ, ਸੇਪੀਆਂ, ਮਰਾਸੀਆਂ, ਮੁਜਾਰਿਆਂ ਦੇ ਟਾਕਰੇ ਹੋਣ ਲੱਗੇ। ਆਤੀਜਜ਼ ਅਹਿਸਨ ਨੇ ਏਸੇ ਨੂੰ ਆਪਣੀ ਕਿਤਾਬ 'ਸਿੱਧ-ਸਾਗਰ' ਵਿੱਚ 'ਕਿਸਾਨ ਅੰਦੋਲਨ' ਕਿਹਾ ਹੈ। ਉਹੀ ਕਿਸਾਨ ਅੰਦੋਲਨ ਜੋ ਬਾਅਦ ਵਿੱਚ ਸਰਦਾਰ ਅਜੀਤ ਸਿੰਘ ਨੇ

1907 ਨੂੰ 'ਪਗੜੀ ਸੰਭਾਲ ਜੱਟਾ' ਦੇ ਨਾਹਰੇ ਨਾਲ ਚਲਾਇਆ ਸੀ। ਜਿਸ ਦੀ ਵਜਾਹ ਨਾਲ ਕਿਸਾਨੀ ਦੀ ਹਾਲਤ ਜਿਆਦਾ ਵਿਗੜਨ ਨੂੰ ਕੁੱਝ ਸਮਾਂ ਬਚੀ ਰਹੀ।

ਵੱਡੇ ਵੱਡੇ ਜਗੀਰਦਾਰਾਂ, ਸਰਕਾਰੀ ਅਹਿਲਕਾਰਾਂ ਵੱਲੋਂ ਕਰਵਾਏ ਜਾਂਦੇ ਮੁਫਤ ਕੰਮ ਜਿਸ ਨੂੰ ਬੇਗਾਰ ਵੀ ਕਿਹਾ ਜਾਂਦਾ ਬੰਦ ਹੋਏ। 'ਸੁੰਦਰ-ਮੁੰਦਰੀਏ ਤੇਰਾ ਕੌਣ ਵਿਚਾਰਾ' ਤਾਂ ਸਭਨਾਂ ਨੇ ਸੁਣਿਆ ਹੋਊ। ਇਹ ਕਿੰਝ ਹੋਇਆ? ਸੁੰਦਰ ਮੁੰਦਰੀ ਇਕ ਗਰੀਬ ਹਿੰਦੂ ਮੂਲ ਚੰਦ ਦੁਕਾਨਦਾਰ ਦੀ ਬੇਟੀ ਸੀ, ਪਿੰਡੀ ਲਾਗੇ ਪਿੰਡ ਕੋਟ ਨੱਕਾ ਤੋਂ। ਮੁਸਲਮਾਨ ਜਗੀਰਦਾਰ ਨੂੰ ਚੰਗੀ ਲੱਗੀ। ਬਾਪ ਨੂੰ ਵਿਆਹ (ਨਿਕਾਹ) ਲਈ ਮਜ਼ਬੂਰ ਕਰਨ ਲੱਗਾ। ਬਾਪ ਮੂਲ ਚੰਦ ਦੁੱਲੇ ਕੋਲ ਫਰਿਆਦੀ ਬਣਦਾ। ਦੁੱਲੇ ਨੇ ਉਸ ਦੀ ਧੀ ਨੂੰ ਆਪਣੀ ਬਣਾ ਕੇ ਇਕ ਚੰਗੇ ਹਿੰਦੂ ਪਰਵਾਰ ਵਿੱਚ ਵਿਆਹ ਕੀਤਾ ਤੇ ਜਗੀਰਦਾਰ ਨੂੰ ਉਸ ਦੀ ਧੱਕੇਸ਼ਾਹੀ ਦੀ ਸਜ਼ਾ ਦਿੱਤੀ।

ਦੁੱਲਾ ਭੱਟੀ ਹੁਣ ਆਪਣੇ ਬਾਪ-ਦਾਦੇ ਦੀ ਮੌਤ ਦੇ ਬਦਲੇ ਤੱਕ ਨਹੀਂ ਸੀ ਸੋਚਦਾ। ਹੁਣ ਉਹ ਪੂਰੇ ਸਾਂਦਲਬਾਰ ਦਾ ਰਖਵਾਲਾ ਬਣ ਚੁੱਕਾ ਸੀ। ਉਸ ਦੀ ਮੰਜ਼ਲ ਹੁਣ ਜ਼ੁਲਮੀ ਰਾਜ ਦੀਆਂ ਜੜ੍ਹਾਂ ਉਖਾੜਨ ਤੱਕ ਸੀ। ਇਹ ਉਹ ਵਕਤ ਸੀ ਜਦੋਂ ਹਿੰਦੋਸਤਾਨ ਦੀ ਰਾਜਧਾਨੀ ਆਗਰਾ ਸੀ ਜਿੱਥੇ ਅਕਬਰ ਦਾ ਬਹੁਤਾ ਸਮਾਂ ਮੁਕਾਮ ਰਹਿੰਦਾ ਸੀ। ਪੰਜਾਬ ਦੀ ਵਾਗਡੋਰ (ਗਵਰਨਰੀ) ਸ਼ਮਸਉੱਦ ਦੀਨ ਦੇ ਹੱਥਾਂ ਵਿੱਚ ਸੀ।

ਹੁਣ ਤੱਕ ਹਿੰਦੋਸਤਾਨ ਤੇ ਹਕੂਮਤ ਕਰਦਿਆਂ ਅਕਬਰ ਨੂੰ ਕਰੀਬ 33 ਸਾਲ ਹੋ ਚੁੱਕੇ ਸਨ। ਸੂਹੀਆਂ ਖ਼ਬਰਾਂ ਨੇ ਉਸ ਨੂੰ ਵੀ ਸੋਚਣ ਲਈ ਮਜਬੂਰ ਕਰ ਦਿੱਤਾ। ਦੁੱਲੇ ਨੂੰ ਜਿਉਂਦਾ ਜਾਂ ਮੁਰਦਾ ਕਰਾਰ ਦਿੱਤਾ ਗਿਆ। ਮਿਰਜ਼ਾ ਨਿਜ਼ਾਮੁਦੀਨ 12 ਹਜ਼ਾਰ ਹਥਿਆਰਬੰਦ ਫੌਜ ਨਾਲ ਪਿੰਡੀ ਭੱਟੀਆਂ ਨੂੰ ਧਾਵਾ ਬੋਲਦਾ। ਲੜਾਈ ਕਈ ਦਿਨ ਚੱਲਦੀ ਰਹੀ। ਇਕ ਸਮਾਂ ਇਹ ਵੀ ਆਇਆ ਜਦ ਦੁੱਲਾ ਨਿਜ਼ਾਮੁਦੀਨ ਦਾ ਸਿਰ ਕਲਮ ਕਰਨ ਹੀ ਵਾਲਾ ਸੀ ਕਿ ਉਹ ਨਵਾਂ ਦਾਅ ਖੇਡ ਗਿਆ। ਮਾਈ ਲੱਧੀ ਦੇ ਪੈਰੀਂ ਜਾ ਪਿਆਂ। ਦੁੱਲੇ ਦਾ ਪੱਗ-ਵੱਟ ਭਰਾ ਬਣ ਗਿਆ ਪਰ ਅੰਦਰੋਂ ਕਿਸੇ ਚੰਗੇ ਮੌਕੇ ਦੀ ਭਾਲ ਵਿੱਚ ਸੀ। ਦੁੱਲੇ ਨੂੰ ਬੰਦੀ ਬਣਾ ਕੇ ਲਾਹੌਰ ਦਰਬਾਰ ਵਿੱਚ ਲਿਆਂਦਾ ਗਿਆ। ਇਕ ਛੋਟੇ ਨੀਂਵੇਂ ਦਰਵਾਜੇ ਰਾਹੀਂ ਅੰਦਰ ਆਉਣਾ ਸੀ ਪਰ ਦੁੱਲੇ ਨੇ ਆਪਣੇ ਪੈਰਾਂ ਨੂੰ ਪਹਿਲਾਂ ਅੰਦਰ ਕੀਤਾ, ਸਿਰ ਨਹੀਂ ਝੁਕਿਆ। ਸਿਰ, ਜੋ ਹੱਕ-ਸੱਚ ਲਈ ਉੱਠਦੇ ਨੇ ਉਹ ਕੱਟੇ ਤਾਂ ਜਾਂਦੇ ਨੇ ਪਰ ਛੇਤੀ ਕੀਤਿਆਂ ਜ਼ਾਲਮਾਂ ਮੂਹਰੇ ਝੁਕਦੇ ਨਹੀਂ। ਜੋ ਸਿਰ ਅੱਜ ਤੱਕ ਝੁਕੇ ਨਹੀਂ ਉਹ ਸਦਾ ਅਣ-ਲਿਖਤੀ ਲੋਕ ਹਿਰਦਿਆਂ ਵਿੱਚ ਪੀੜ੍ਹੀ-ਦਰ-ਪੀੜ੍ਹੀ ਦਰਜ ਹੋਈ ਜਾਂਦੇ ਨੇ। ਉਨ੍ਹਾਂ ਦੀਆਂ ਬਾਤਾਂ ਕਦੇ ਬਜ਼ੁਰਗ ਬੁੱਕਲ ਵਿੱਚ ਲਈ ਪੁੱਤ-ਪੋਤਰਿਆਂ ਨੂੰ ਸੁਣਾਉਂਦੇ ਨੇ ਤੇ ਜਾਂ ਫਿਰ ਮੈਦਾਨੇ ਜੰਗ ਵਿੱਚ ਖੜਕਦੀਆਂ ਢਾਲਾਂ ਤਲਵਾਰਾਂ ਨੇਜਿਆਂ ਵਿੱਚੋਂ ਗੂੰਜਦੀਆਂ ਨੇ।

ਉਹ ਮੁਗਲ ਤਖ਼ਤ ਲਾਹੌਰ ਦਾ ਬਾਗੀ, ਨਾਬਰ ਜਿਸ ਨਾਲ ਪੂਰਾ ਰਾਵੀਂ ਤੋਂ ਝਨਾਬ ਦਾ ਹਰ ਜਣਾਂ ਨਾਲ ਖਲੋਤਾ। ਉਸ ਨੇ ਹਰ ਇਕ ਨੂੰ ਮਾਣ ਸਤਿਕਾਰ ਨਾਲ ਜੀਣ ਦਾ, ਆਪਣੀ ਪਹਿਚਾਣ ਬਣਾਉਣ ਦਾ ਵਿਹਾਰ ਦੱਸਿਆ। ਕਿਸਾਨੀ ਮੁਸੀਬਤਾਂ ਨੂੰ ਆਪ ਹੰਡਾਇਆ ਤੇ ਉਸ ਦੇ ਹਲ ਲਈ ਖੁਦ ਲੜਿਆ। ਦੁੱਲੇ ਭੱਟੀ ਨੇ ਜਨਤੱਕ ਲਹਿਰ ਖੜ੍ਹੀ ਕੀਤੀ। ਗੁਰੀਲਾ ਢੰਗ ਤਰੀਕੇ ਵਰਤੇ। ਉਹੀ ਤਰੀਕੇ ਜਿਹੜੇ ਬਾਅਦ ਵਿੱਚ ਸਿੱਖਾਂ, ਬਾਬਾ ਬੰਦਾ ਬਹਾਦਰ, ਚੀ-ਗੁਵੇਰਾ, ਤੇਜਾ ਸਿੰਘ ਸੁਤੰਤਰ (ਪੈਪਸੂ ਲਹਿਰ) ਜਾਂ ਤਿਲੰਗਾਨਾ ਵਿੱਚ ਅਪਨਾਏ ਗਏ।

ਲਾਹੌਰ ਦਰਬਾਰ ਵੱਲੋਂ ਦੁੱਲਾ ਭੱਟੀ ਬਾਗੀ ਸਾਬਤ ਹੋਣਾ ਹੀ ਸੀ। ਸਜਾਇ-ਮੌਤ ਹੋਈ। ਦੁੱਲੇ ਨੂੰ ਫਾਂਸੀ ਤੇ ਚਾੜ੍ਹਨ ਲਈ ਕੋਤਵਾਲ ਮਲਿਕ ਅਲੀ ਨੂੰ ਚੁਣਿਆ ਗਿਆ। ਮੁਹੱਲਾ ਨਖਾਸ ਚੌਂਕ (ਮੌਜੂਦਾ ਨਾਮ ਝੰਡਾ ਬਾਜਾਰ) ਲਾਗੇ ਨੌਂ-ਲੱਖਾ ਬਾਜ਼ਾਰ ਦੁੱਲੇ ਨੂੰ ਬੰਨ ਕੇ ਲਿਜਾਇਆ ਜਾ ਰਿਹਾ ਸੀ ਜਦੋਂ ਸੂਫ਼ੀ ਫੱਕਰ ਸ਼ਾਹ ਹੁਸੈਨ ਆਪਣੇ ਰੰਗ ਵਿੱਚ ਰੰਗੇ ਝੂਮਦੇ ਹੋਏ ਕੂਕ ਰਮਜ਼ਾ ਨਾਲ ਕਹਿੰਦੇ ਹੋਏ ਲਾਗੇ ਆਏ। ਇਕ ਰਿਵਾਇਤ ਅਨੁਸਾਰ ਉਸ ਵਕਤ ਦੁੱਲਾ ਭੱਟੀ ਅਕਬਰ ਨੂੰ ਬੁਰਾ ਬੋਲ ਰਿਹਾ ਸੀ। ਅੱਗੋਂ ਮਲਿਕ ਅਲੀ ਨੇ ਦੁੱਲੇ ਨੂੰ ਮਾੜਾ ਬੋਲਣਾ ਸ਼ੁਰੂ ਕੀਤਾ ਤਾਂ ਸ਼ਾਹ ਹੁਸੈਨ ਨੇ ਕੋਤਵਾਲ ਨੂੰ ਤਾੜਨਾ ਕੀਤੀ ਤਾਂ ਉਸ ਨੇ ਸ਼ਾਹ ਹੁਰਾਂ ਨੂੰ ਵੀ ਨਾ ਬਖਸ਼ਿਆ। ਸ਼ਾਹ ਹੁਸੈਨ ਨੇ ਕੋਤਵਾਲ ਨੂੰ ਕਿਹਾ ਤੂੰ ਵੀ ਆਪਣੀ ਮੌਤ ਦਾ ਸਮਾਨ ਬੰਨ ਲਿਆ। ਦੁੱਲਾ ਭੱਟੀ ਬੇਖੌਫ ਫਾਂਸੀ ਤੇ ਚੜ੍ਹ ਗਿਆ ਤੇ ਉਹ ਦਿਨ ਸੀ 26 ਮਾਰਚ 1589 ਦਿਨ ਸ਼ੁਕਰਵਾਰ। ਜੋ ਸ਼ਾਹ ਹੁਸੈਨ ਨੇ ਆਖਰੀ ਬੋਲ ਦੁੱਲੇ ਭੱਟੀ ਨੂੰ ਸੁਣਾਏ, ਉਹ ਸਨਃ

"ਯਾ ਦਿਲਬਰ ਯਾ ਮਰ ਕੇ ਪਿਆਰਾ
ਦੁੱਲੇ ਦੇ ਲਾਲ ਲਬਾਂ ਦੇ ਲਾਰੇ
ਸੂਲੀ ਪਰ ਚੜ੍ਹ ਲੈ ਹੁਲਾਰੇ
ਆਣ ਮਿਲਾਸੀ ਦਿਲਬਰ ਯਾਰਾ
ਯਾ ਦਿਲਬਰ ਯਾ ਮਰ ਕਰ ਪਿਆਰਾ"

ਕੋਲਤਾਲ ਨੂੰ ਵੀ ਉਸੇ ਸ਼ਾਮ ਨੂੰ ਕਿੱਲ ਠੁਕਵਾ ਕੇ ਮਾਰ ਦਿੱਤਾ ਗਿਆ। ਦਰਬਾਰ ਵਿੱਚ ਝੂਠੀ ਰਿਪੋਰਟ ਕਰਨ ਕਰਕੇ। ਇਸ ਦੀ ਕਬਰ ਵੀ ਮਿਆਨੀ ਕਬਰਸਤਾਨ ਵਿੱਚ ਹੈ।

**ਇਤਿਹਾਸਕਾਰਾਂ ਦੀਆਂ ਆਪ-ਹੁਦਰੀਆਂ:**

ਸਾਨੂੰ ਸਕੂਲਾਂ-ਕਾਲਜਾਂ-ਯੂਨੀਵਰਸਿਟੀਆਂ ਅੰਦਰ ਕਿਨ੍ਹਾਂ ਕੁੱਝ ਇਤਿਹਾਸਕਾਰਾਂ ਵੱਲੋਂ ਲਿਖਿਆ ਗਲਤ ਪੜ੍ਹਾਇਆ ਜਾਂਦਾ ਰਿਹਾ।

1. ਕਿਸੇ ਸ਼ੈਖੂ ਭਾਵ ਅਕਬਰ ਦੇ ਲੜਕੇ ਸਲੀਮ (ਜਹਾਂਗੀਰ) ਨੂੰ ਮਾਈ ਲੱਧੀ ਨੇ ਆਪਣਾ ਦੁੱਧ ਪਿਲਾ ਕੇ ਜਵਾਨ ਨਹੀਂ ਸੀ ਕੀਤਾ। ਦੁੱਲਾ ਸਾਂਦਲਬਾਰ ਵਿੱਚ 1547 ਨੂੰ ਪੈਦਾ ਹੋਇਆ। ਸਲੀਮ (ਜਹਾਂਗੀਰ) 31 ਅਗਸਤ 1569 ਨੂੰ ਫਤਿਹਪੁਰ ਸੀਕਰੀ ਪੈਦਾ ਹੋਇਆ ਸੀ। ਉਮਰ ਦਾ ਫਰਕ 21-22 ਸਾਲ ਸੀ।
2. ਦੁੱਲੇ ਭੱਟੀ ਦੇ ਬਾਪ-ਦਾਦੇ ਨੂੰ ਅਕਬਰ ਨੇ ਨਹੀਂ ਲਾਹੌਰ ਦੇ ਮੁਗਲਸ਼ਾਹੀ ਅਹਿਲਕਾਰਾਂ ਵੱਲੋਂ ਫਾਂਸੀ ਦਿੱਤੀ ਗਈ ਸੀ। ਜਦੋਂ ਇਨ੍ਹਾਂ ਭੱਟੀਆਂ ਨੂੰ ਫਾਂਸੀ ਚਾੜ੍ਹਿਆ ਗਿਆ ਸੀ ਉਸ ਵਕਤ ਅਕਬਰ ਮਹਿਜ 5 ਸਾਲ (ਜਨਮ 15 ਅਕਤੂਬਰ, 1542) ਦਾ ਸੀ।
3. ਨੰਦੀ ਮਰਾਸਣ ਦੇ ਮਿਹਨਿਆਂ-ਤਾਹਨਿਆਂ ਨੇ ਦੁੱਲੇ ਭੱਟੀ ਨੂੰ ਬਦਲਾ ਲੈਣ ਲਈ ਨਹੀਂ ਸੀ ਜਗਾਇਆ। ਪਿੰਡ-ਇਲਾਕੇ-ਜੂਹ ਵਿੱਚ ਕਤਲ ਹੋਇਆ ਹੋਵੇ ਤੇ ਜੱਟਾਂ ਦੇ ਮੁੰਡਿਆਂ ਨੂੰ ਪਤਾ ਨਾ ਲੱਗੇ। ਇੰਝ ਪੰਜਾਬ ਅੰਦਰ ਤਾਂ ਨਹੀਂ ਸੀ ਹੋ ਸਕਦਾ।
4. ਦੁੱਲਾ ਭੱਟੀ ਫੜਿਆ ਜਾਂਦਾ। ਲਾਹੌਰ ਕਿਲ੍ਹੇ ਅੰਦਰ ਮਹੁਰਾ ਚੱਟ ਕੇ ਆਪਣੇ ਆਪ ਨੂੰ ਖ਼ਤਮ ਕਰ ਲੈਂਦਾ। ਜਾਂ ਤਾਂ ਇਤਿਹਾਸਕਾਰ ਰਾਜਪੂਤਾਂ ਦੇ ਇਤਿਹਾਸ ਤੋਂ ਅਣਜਾਣ ਸਨ ਤੇ ਜਾਂ ਹਾਕਮਾਂ ਵੱਲੋਂ ਦਿੱਤੀਆਂ ਮੋਹਰਾਂ ਦੀ ਚਮਕ ਮੂਹਰੇ ਅੱਖਾਂ ਚੁੰਧਆਈਆਂ ਗਈਆਂ ਸਨ।
5. ਦੁੱਲੇ ਭੱਟੀ ਨੂੰ ਡਾਕੂ-ਲੁਟੇਰਾ-ਧਾਂੜਵੀ ਲਿਖਿਆ ਗਿਆ। ਸ਼ਹੀਦ ਭਗਤ ਸਿੰਘ ਅੱਜ ਵੀ ਸਰਕਾਰੀ ਰਿਕਾਰਡ ਵਿੱਚ ਅੱਤਵਾਦੀ ਹੈ ? ਸ਼ਹੀਦ ਨਹੀਂ।

ਲੇਖਕ ਨੇ ਪਿੰਡੀ ਭੱਟੀਆਂ 'ਦੁੱਲਾ ਭੱਟੀ ਸੰਗਤ' ਬਣਵਾਈ। ਪਿੰਡੀ-ਭੱਟੀਆਂ ਦੇ ਲਾਗਲੇ ਪਿੰਡ ਦੁੱਲੇ-ਕੀ ਦੁੱਲੇ ਭੱਟੀ ਦਾ ਬੁੱਤ ਲਗਾਇਆ। ਸੰਨ 2008 ਦੀ ਮਾਰਚ ਮਹੀਨੇ ਦੀ ਸ਼ਹੀਦੀ ਨੂੰ 5000 ਲੋਕਾਂ ਨਾਲ ਵੱਡੇ ਮੇਲੇ ਵਿੱਚ ਪਹਿਲੀ ਵਾਰ ਦੁੱਲੇ ਭੱਟੀ ਦਾ ਸ਼ਹੀਦੀ ਦਿਹਾੜਾ ਮਨਾਇਆ ਗਿਆ।

ਅੱਜ ਦੇ ਹਿੰਦੋਸਤਾਨ ਅੰਦਰ ਕਿਸਾਨੀ ਅੰਦੋਲਨ ਪਿੱਛੇ ਲੜੇ ਗਏ ਸੰਘਰਸ਼ਾਂ ਦਾ ਹੀ ਅਗਲਾ ਪੜਾਅ ਹੈ। ਲੋਕ ਜਿੱਤਣਗੇ।

ਸੰਪਰਕ: 301-653-7029

# ਅਸੀਂ ਸ਼ਬਦ ਵਣਜ ਲਈ ਆਏ

-ਪ੍ਰੋ: ਕੁਲਵੰਤ ਔਜਲਾ

ਲੋਕਾ ਵੇ
ਅਸੀਂ ਸ਼ਬਦ ਵਣਜ ਲਈ ਆਏ

ਮੌਲਿਕ ਮਿੱਠੜੇ ਸ਼ਬਦ ਆਸਾਡੇ
ਗੁਰੂਆਂ ਦੇ ਵਰੋਸਾਏ
ਅਸੀਂ ਸ਼ਬਦ ਵਣਜ ਲਈ ਆਏ

ਵੰਡੀਏ ਵੇਚੀਏ ਦੇ ਦੇ ਹੋਕੇ
ਸ਼ਬਦ ਮਿਟਾਵਣ ਮਨ ਦੇ ਹੌਕੇ
ਕੰਮ ਆਵਣ ਦਰਗਾਹੇ
ਅਸੀਂ ਸ਼ਬਦ ਵਣਜ ਲਈ ਆਏ

ਮਾਂ ਦੀ ਮਮਤਾ ਰਸੀ ਇਹਨਾਂ ਵਿੱਚ
ਕਿਰਤ ਬਾਪ ਦੀ ਵਸੀ ਇਹਨਾਂ ਵਿੱਚ
ਹੂ ਬ ਹੂ ਅੰਮਾਂ ਜਾਏ
ਅਸੀਂ ਸ਼ਬਦ ਵਣਜ ਲਈ ਆਏ

ਚੰਦ ਸੂਰਜ ਰਾਤਾਂ ਪਰਭਾਤਾਂ
ਇਲਮ ਔਸ਼ਧੀ ਵਰਗੀਆਂ ਦਾਤਾਂ
ਬਨਸਪਤ ਵਾਂਗ ਹਰਿਆਏ
ਅਸੀਂ ਸ਼ਬਦ ਵਣਜ ਲਈ ਆਏ

ਅਹਿਸਾਸਾਂ ਦੇ ਡੂੰਘੇ ਸਰਵਰ
ਨਾੜ ਨਾੜ ਨੂੰ ਕਰਦੇ ਤਰਵਰ
ਅਨਹਦ ਨਾਦ ਵਜਾਏ
ਅਸੀਂ ਸ਼ਬਦ ਵਣਜ ਲਈ ਆਏ

ਸੁਪਨੇ ਬੀਜਣ ਭਰਨ ਉਡਾਣਾਂ
ਬਹੁਰੰਗਾ ਸ਼ਬਦਾਂ ਦਾ ਲਾਣਾ
ਸ਼ਾਇਰਾਂ ਸੁਖ਼ਨ ਆਲਾਏ
ਅਸੀਂ ਸ਼ਬਦ ਵਣਜ ਲਈ ਆਏ

ਮੁੰਦਰਾਂ ਠੂਠੇ ਚਿੱਪੀਆਂ ਵਰਗੇ
ਘੋਗੇ, ਸੰਖ ਤੇ ਸਿੱਪੀਆਂ ਵਰਗੇ
ਸਾਗਰ ਜੇਡ ਗਹਿਰਾਏ
ਅਸੀਂ ਸ਼ਬਦ ਵਣਜ ਲਈ ਆਏ

ਔਲੀਏ ਪੀਰ ਫ਼ਕੀਰ ਪੈਗੰਬਰ
ਗਏ ਉਗਾ ਸ਼ਬਦਾਂ ਵਿੱਚ ਅੰਬਰ
ਮੁੱਕਦੇ ਨਹੀਂ ਮੁਕਾਏ
ਲੋਕਾ ਵੇ
ਅਸੀਂ ਸ਼ਬਦ ਵਣਜ ਲਈ ਆਏ।



# ਕੀ ਕੋਵਿਡ ਮਹਾਂਮਾਰੀ ਸਾਡੀਆਂ ਅੱਖਾਂ ਖੋਲ੍ਹੇਗੀ?

*-ਡਾ. ਹਰਸ਼ਿੰਦਰ ਕੌਰ, ਐਮ. ਡੀ.*

ਅਸੀਂ ਅੱਜ ਫੁੱਟਪਾਥਾਂ ਉੱਤੇ ਰੁਲਦੀਆਂ ਲਾਸ਼ਾਂ, ਇੱਕੋ ਚਿਤਾ ਉੱਤੇ ਦੱਸ ਮੁਰਦਾ ਸਰੀਰਾਂ ਦਾ ਸਾੜਿਆ ਜਾਣਾ, ਮੁਰਦਾਘਰਾਂ ਵਿਚ ਥਾਂ ਦੀ ਘਾਟ, ਐਂਬੂਲੈਂਸਾਂ ਵਿਚ ਆਕਸੀਜਨ ਲਈ ਤੜਫ਼ਦੇ ਮਰੀਜ਼ ਤੇ ਆਪਣਿਆਂ ਦੇ ਆਖ਼ਰੀ ਦਰਸ਼ਨਾਂ ਨੂੰ ਤਰਸਦੇ ਰਿਸ਼ਤੇਦਾਰਾਂ ਦੀਆਂ ਖ਼ਬਰਾਂ ਪੜ੍ਹਨ ਉੱਤੇ ਮਜਬੂਰ ਹੋ ਚੁੱਕੇ ਹਾਂ।

ਇਸ ਸਭ ਦਾ ਜ਼ਿੰਮੇਦਾਰ ਕੌਣ ਹੈ? ਪਹਿਲੀ ਉਂਗਲ ਸਾਡੇ ਵੱਲ ਹੀ ਉੱਠਦੀ ਹੈ! ਕਿਉਂ?

1. ਪੂਰੀ ਕਾਇਨਾਤ ਹਥਿਆ ਲੈਣ ਦੀ ਚਾਹ
2. ਕੁਦਰਤੀ ਸੋਮਿਆਂ ਦੀ ਤਬਾਹੀ
3. ਹੋਰ ਜੀਵ ਜੰਤੂਆਂ ਤੇ ਬਨਸਪਤੀ ਨੂੰ ਮੁਕਾਉਣ ਦੇ ਜਤਨ
4. ਧਰਮ ਨੂੰ ਉਗਰਾਹੀ ਦਾ ਮਾਧਿਅਮ ਬਣਾ ਕੇ ਰੱਖ ਦੇਣਾ
5. ਸਿਹਤ ਨਾਲੋਂ ਪੱਬਾਂ, ਹੋਟਲਾਂ, ਮੂਰਤੀਆਂ ਤੇ ਸੈਰ ਸਪਾਟਿਆਂ ਵਾਲੀਆਂ ਥਾਵਾਂ ਉੱਤੇ ਵਾਧੂ ਖ਼ਰਚਾ ਕਰਨਾ
6. ਅਨਪੜ੍ਹ ਸਿਆਸੀ ਆਗੂਆਂ ਹੱਥ ਤਾਕਤ ਫੜਾ ਕੇ ਉਨ੍ਹਾਂ ਦੀਆਂ ਗ਼ਲਤ ਨੀਤੀਆਂ ਉੱਤੇ ਫਿਰ ਹਾਹਾਕਾਰ ਮਚਾਉਣੀ।

**ਕੁੱਝ ਖ਼ਬਰਾਂ ਵੱਲ ਧਿਆਨ ਕਰੀਏ :-**

1. ਰੈਲੀਆਂ ਵਿਚ ਵੱਡੇ-ਵੱਡੇ ਇਕੱਠ ਕਰ ਕੇ ਸਿਆਸਤਦਾਨਾਂ ਵੱਲੋਂ ਆਪਣੀ ਪਿੱਠ ਠੋਕਣੀ ਕਿ ਅਸੀਂ ਹਰਮਨ ਪਿਆਰੇ ਹਾਂ। ਕੌਣ ਹਨ ਰੈਲੀਆਂ ਦੇ ਇਕੱਠ ਵਿਚ? ਕੌਣ ਜ਼ਿੰਮੇਵਾਰ ਹੈ ਉਸ ਇਕੱਠ ਤੋਂ ਬਾਅਦ ਫੈਲੀ ਬੀਮਾਰੀ ਨਾਲ ਵਧਦੀਆਂ ਮੌਤਾਂ ਦਾ?

2. ਇੰਦੌਰ ਵਿਚ ਆਕਸੀਜਨ ਦੇ ਭਰੇ ਟਰੱਕਾਂ ਨੂੰ ਪੌਣਾ ਘੰਟਾ ਰੋਕ ਕੇ ਸਿਆਸੀ ਆਗੂਆਂ ਨੇ ਆਪਣੀਆਂ ਤਸਵੀਰਾਂ ਖਿਚਾ ਕੇ ਖ਼ਬਰਾਂ ਲੁਆਈਆਂ। ਉਸ ਤੋਂ ਬਾਅਦ ਟਰੱਕਾਂ ਅੱਗੇ ਦੋ ਵੱਖੋ-ਵੱਖ ਥਾਵਾਂ ਉੱਤੇ ਕਈ ਘੰਟੇ ਪੂਜਾ ਕੀਤੀ ਗਈ। ਟਰੱਕ ਡਰਾਈਵਰ ਸ਼ੈਲੇਂਦਰ ਖੁਸ਼ਵਾਹ ਨੇ ਮੀਡੀਆ ਕਰਮੀਆਂ ਨੂੰ ਦੱਸਿਆ ਕਿ ਉਹ 700 ਕਿਲੋਮੀਟਰ ਲਗਾਤਾਰ ਟਰੱਕ ਚਲਾ ਕੇ ਆ ਰਿਹਾ ਹੈ ਤੇ ਰਾਹ ਵਿਚ ਉਸ ਨੇ ਅੱਖ ਵੀ ਨਹੀਂ ਝਪਕੀ। ਸਿਰਫ਼ ਇੱਕ ਵਾਰ 15 ਮਿੰਟ ਰੁੱਕ ਕੇ ਰੋਟੀ ਖਾਧੀ ਤਾਂ ਜੋ ਮਰੀਜ਼ਾਂ ਨੂੰ ਬਚਾਉਣ ਲਈ ਛੇਤੀ ਤੋਂ ਛੇਤੀ ਆਕਸੀਜਨ ਪਹੁੰਚਾਈ ਜਾ ਸਕੇ। ਹੁਣ ਇੱਥੇ ਸਾਢੇ ਤਿੰਨ ਘੰਟੇ ਸਿਰਫ਼ ਫੋਟੋਆਂ ਖਿਚਵਾਉਣ ਅਤੇ ਪੂਜਾ ਕਰਨ ਉੱਤੇ ਖ਼ਰਾਬ ਕਰਨ ਦਾ ਕੀ ਮਤਲਬ? ਓਨੀ ਦੇਰ ਵਿਚ ਹਸਪਤਾਲਾਂ ਵਿਚ ਆਕਸੀਜਨ ਦੀ ਕਮੀ ਨਾਲ 26 ਬੰਦੇ ਮਰ ਗਏ।

ਇਸ ਦਾ ਜਵਾਬ ਅਸੀਂ ਦੇਣਾ ਹੈ! ਇਸ ਭਾਰੀ ਗੁਨਾਹ ਲਈ ਕੌਣ ਜ਼ਿੰਮੇਵਾਰ ਹੈ? ਕਿਸ ਨੇ ਇਹ ਸਿਆਸੀ ਆਗੂ ਚੁਣੇ?

3. ਵੱਡੇ ਛੋਟੇ ਧਾਰਮਿਕ ਸਮਾਗਮਾਂ ਬਾਅਦ ਕੋਵਿਡ ਬੀਮਾਰੀ ਨਾਲ ਪੀੜਤ ਮਰੀਜ਼ਾਂ ਦਾ ਵਾਧਾ ਹੋਣ ਦਾ ਮਤਲਬ ਕੀ ਅਸੀਂ ਸਮਝ ਸਕੇ ਹਾਂ? ਇਨ੍ਹਾਂ ਬੇਅੰਤ ਮੌਤਾਂ ਲਈ ਕੀ ਅਸੀਂ ਹੀ ਜ਼ਿੰਮੇਵਾਰ ਨਹੀਂ? ਕੀ ਅਸੀਂ ਧਰਮ ਨੂੰ ਪਾਖੰਡ ਵਿਚ ਤਾਂ ਨਹੀਂ ਤਬਦੀਲ ਕਰ ਦਿੱਤਾ? ਕਿਉਂ ਹੁਣ ਕਈ ਧਾਰਮਿਕ ਅਦਾਰਿਆਂ ਨੇ ਦਰਵਾਜ਼ੇ ਬੰਦ ਕਰ ਕੇ ਧਾਰਮਿਕ ਸਥਾਨ ਦੇ ਬਾਹਰਵਾਰ ਪੈਸਿਆਂ ਦੀ ਗੋਲਕ ਰੱਖ ਦਿੱਤੀ ਹੈ?

ਦੋ ਲੱਖ ਤੋਂ ਵੱਧ ਮੌਤਾਂ, 20 ਲੱਖ ਤੋਂ ਵੱਧ ਦਾਖਲ ਮਰੀਜ਼, ਸਾਢੇ ਤਿੰਨ ਲੱਖ ਤੋਂ ਵੱਧ ਰੋਜ਼ ਦੇ ਨਵੇਂ ਕੇਸ, (21 ਅਪਰੈਲ 2021 ਦੀ ਰਿਪੋਰਟ) ਲਈ ਕੌਣ-ਕੌਣ ਜ਼ਿੰਮੇਵਾਰ ਹੈ?

4. ਟੀਕਾ ਤਿਆਰ ਕਰਨ ਵੱਲ ਧਿਆਨ ਕਰੀਏ। ਅਮਰੀਕਾ ਤੇ ਯੂਰਪ ਵਿਚ ਟੀਕਾ ਤਿਆਰ ਕਰਨ ਲਈ ਸਰਕਾਰ ਵੱਲੋਂ ਵੱਖ ਫੰਡ ਐਡਵਾਂਸ ਵਿਚ ਦੇ ਦਿੱਤੇ ਗਏ। ਕੁੱਝ ਪੱਤਰਕਾਰਾਂ ਦੀ ਨਿਰਪੱਖ ਪੱਤਰਕਾਰੀ ਰਾਹੀਂ ਕੱਢੀ ਰਿਪੋਰਟ ਅਨੁਸਾਰ ਭਾਰਤ ਵਿਚ ਸੀਰਮ ਇੰਸਟੀਚਿਊਟ ਤੇ ਭਾਰਤ ਬਾਇਓਟੈਕ ਕੰਪਨੀਆਂ ਨੂੰ ਟੀਕਾ ਤਿਆਰ ਕਰਨ ਲਈ ਕੁੱਝ ਵੀ ਨਹੀਂ ਦਿੱਤਾ ਗਿਆ। ਖ਼ਬਰਾਂ ਅਨੁਸਾਰ ਸੀਰਮ ਇੰਸਟੀਚਿਊਟ ਨੇ 2000 ਕਰੋੜ ਰੁਪੈ ਪੱਲਿਓਂ ਲਾਏ ਤੇ ਬਾਕੀ 2200 ਕਰੋੜ ਦਾ ਖ਼ਰਚਾ ਬਿੱਲ ਗੇਟਸ ਤੇ ਮੈਲਿੰਡਾ ਫਾਊਂਡੇਸ਼ਨ ਨੇ ਦਿੱਤਾ। ਭਾਰਤ ਬਾਇਓਟੈਕ ਨੂੰ ਤਾਂ ਕੁੱਝ ਵੀ ਹਾਸਲ ਨਹੀਂ ਹੋਇਆ। ਸਭ ਕੁੱਝ ਉਸ ਆਪਣੇ ਪੱਲਿਓਂ ਲਾਇਆ। ਕੌਣ ਜ਼ਿੰਮੇਵਾਰ ਹੈ?

5. ਅਮਰੀਕਾ ਸਰਕਾਰ ਨੇ ਅਗਸਤ 2020 ਤੱਕ 44,700 ਕਰੋੜ ਰੁਪੈ ਟੀਕਾ ਬਣਾਉਣ ਵਾਲੀਆਂ ਕੰਪਨੀਆਂ ਨੂੰ ਦਿੱਤਾ। ਯਾਨੀ 6 ਬਿਲੀਅਨ ਡਾਲਰ! ਅਸੀਂ ਉਨ੍ਹਾਂ ਮਹੀਨਿਆਂ ਵਿਚ ਕੀ ਕਰ ਰਹੇ ਸੀ?

ਥਾਲੀਆਂ ਖੜਕਾਈਆਂ, ਸੂਰਜੀ ਪੂਜਾ, ਧਾਰਮਿਕ ਆਸਥਾ ਅਧੀਨ ਮੋਮਬੱਤੀਆਂ ਜਗਾਈਆਂ ਤੇ ਹੋਰ ਵੀ ਹਰ ਹੀਲੇ ਸਮੇਤ ਪ੍ਰਾਰਥਨਾ ਕੀਤੀ। ਉਸ ਸਭ ਦੇ ਬਾਵਜੂਦ ਅੱਜ ਮੌਤਾਂ ਤੇ ਬੀਮਾਰਾਂ ਦੀ ਗਿਣਤੀ ਵਿਚ ਪੂਰੀ ਦੁਨੀਆ ਵਿਚ ਪਹਿਲੇ ਨੰਬਰ ਉੱਤੇ ਹਾਂ।

ਖ਼ਬਰਾਂ ਅਨੁਸਾਰ 19 ਅਪਰੈਲ 2021 ਨੂੰ ਭਾਰਤ ਸਰਕਾਰ ਵੱਲੋਂ 4500 ਕਰੋੜ ਰੁਪੈ ਟੀਕਾ ਬਣਾਉਣ ਵਾਲੀਆਂ ਕੰਪਨੀਆਂ ਨੂੰ ਦਿੱਤਾ ਗਿਆ। ਅੱਜ ਦੇ ਦਿਨ (24/4/21 ਤੱਕ) ਜੇ ਟੀਕਿਆਂ ਦੀ ਗਿਣਤੀ ਵੱਲ ਝਾਤ ਮਾਰੀਏ ਤਾਂ ਭਾਰਤ ਨੂੰ ਹਰ ਮਹੀਨੇ 150 ਤੋਂ 200 ਮਿਲੀਅਨ ਟੀਕੇ ਚਾਹੀਦੇ ਹਨ ਪਰ, ਸਾਡੇ ਕੋਲ ਅੱਧੇ ਤੋਂ ਵੀ ਘੱਟ ਹਨ। ਇਸ ਦਾ ਮਤਲਬ ਹੈ ਕਿ ਸਾਨੂੰ ਬਾਹਰੋਂ ਟੀਕੇ ਮੰਗਵਾਉਣ ਦੀ ਲੋੜ ਸੀ ਜੋ ਲਗਭਗ 100 ਮਿਲੀਅਨ ਦੇ ਨੇੜੇ ਤੇੜੇ ਸਨ। ਕੋਈ ਤਿਆਰੀ ਕੀਤੀ ਗਈ?

ਅਮਰੀਕਾ ਵਿਚ ਲੋਕਾਂ ਦੇ ਭਲੇ ਲਈ ਸਰਕਾਰ ਨੇ ਪਹਿਲਾਂ ਹੀ ਅਗਸਤ 2020 ਵਿਚ 400 ਮਿਲੀਅਨ ਟੀਕਿਆਂ ਲਈ 4 ਕੰਪਨੀਆਂ ਨੂੰ ਪੈਸੇ ਫੜਾ ਦਿੱਤੇ ਸਨ।

ਖ਼ਬਰਾਂ ਅਨੁਸਾਰ ਯੂਰਪ ਨੇ ਵੀ ਨਵੰਬਰ 2020 ਵਿਚ ਕੰਪਨੀਆਂ ਤੋਂ 800 ਮਿਲੀਅਨ ਟੀਕੇ ਖਰੀਦਣ ਲਈ ਪੈਸੇ ਐਡਵਾਂਸ ਫੜਾ ਦਿੱਤੇ ਸਨ।

ਭਾਰਤ ਵੱਲੋਂ ਜਨਵਰੀ 2021 ਵਿਚ ਸਿਰਫ਼ 16 ਮਿਲੀਅਨ ਟੀਕਿਆਂ ਲਈ ਪੈਸੇ ਫੜਾਏ ਗਏ। ਚੇਤੇ ਰਹੇ ਕਿ ਸੰਨ 2019 ਵਿਚ ਇੱਕ ਮੂਰਤੀ ਵਾਸਤੇ ਭਾਰਤ ਸਰਕਾਰ ਨੇ 2,063 ਕਰੋੜ (370 ਮਿਲੀਅਨ ਡਾਲਰ) ਖਰਚ ਦਿੱਤੇ ਸਨ।

1.3 ਬਿਲੀਅਨ ਲੋਕਾਂ ਲਈ ਸਿਰਫ਼ 16 ਮਿਲੀਅਨ ਟੀਕੇ ਤੇ ਉਹ ਵੀ ਏਨੇ ਲੇਟ! ਕੌਣ ਜ਼ਿੰਮੇਵਾਰ ਹੈ? ਕੀ ਸਰਕਾਰ?

ਨਹੀਂ, ਸਾਡਾ ਕਸੂਰ ਹੈ। ਇਹ ਨੁਮਾਇੰਦੇ ਅਸੀਂ ਹੀ ਚੁਣਦੇ ਹਾਂ। ਆਪਣੀਆਂ ਵੋਟਾਂ ਵੇਚਣ ਦਾ ਇਹੀ ਨਤੀਜਾ ਹੁੰਦਾ ਹੈ।

ਇਸ ਸਰਕਾਰੀ ਕੁਸ਼ਾਸਨ ਲਈ ਪੂਰੇ ਜ਼ਿੰਮੇਵਾਰੀ ਸਾਨੂੰ ਹੀ ਚੁੱਕਣੀ ਪੈਣੀ ਹੈ ਤੇ ਉਹ ਵੀ ਆਪਣੀ ਅਤੇ ਆਪਣਿਆਂ ਦੀਆਂ ਜਾਨਾਂ ਗੁਆ ਕੇ।

6. ਲੋਕਾਂ ਵਿਚ ਅਤੇ ਵਿਸ਼ਵ ਪੱਧਰ ਉੱਤੇ ਹਾਹਾਕਾਰ ਮਚਣ ਬਾਅਦ ਹੁਣ ਹੋਰਨਾਂ ਮੁਲਕਾਂ ਵੱਲੋਂ ਟੀਕੇ ਮੰਗਵਾਉਣ ਦਾ ਸਿਲਸਿਲਾ ਸ਼ੁਰੂ ਹੋਇਆ ਹੈ। ਸਵਾਲ ਇਹ ਹੈ ਕਿ ਉਹ ਕੰਪਨੀਆਂ ਪਹਿਲਾਂ ਆਪਣੇ ਮੁਲਕ ਦੇ ਬਾਸ਼ਿੰਦਿਆਂ ਨੂੰ ਟੀਕੇ ਲਾਉਣਗੀਆਂ, ਤਾਂ ਹੀ ਭਾਰਤ ਲਈ ਪੂਰੇ ਟੀਕੇ ਵੇਲੇ ਸਿਰ ਸਪਲਾਈ ਹੋ ਸਕਣਗੇ? ਜੇ ਹਜ਼ਾਰਾਂ ਲੱਖਾਂ ਮੌਤਾਂ ਹੋ ਜਾਣ ਬਾਅਦ ਟੀਕੇ ਪਹੁੰਚੇ, ਤਾਂ ਇਸ ਤਬਾਹੀ ਦੀ ਕੌਣ ਜ਼ਿੰਮੇਵਾਰੀ ਲਏਗਾ? ਪਾਲਿਸੀ ਬਣਾਉਣ ਵਾਲੇ, ਅਨਪੜ੍ਹ ਸਿਆਸਤਦਾਨ ਜਾਂ ਵੋਟਾਂ ਵੇਚਣ ਵਾਲੇ?

ਇਹ ਜ਼ਿੰਦਗੀਆਂ ਬਚਾਈਆਂ ਜਾ ਸਕਦੀਆਂ ਸਨ! ਸਿਰਫ਼ ਆਮ ਲੋਕਾਂ ਨੂੰ ਜਾਗਣ ਦੀ ਲੋੜ ਹੈ!

7. ਆਕਸੀਜਨ ਲਈ ਮਚੀ ਹਾਹਾਕਾਰ ਬਾਰੇ ਛਪੀਆਂ ਖ਼ਬਰਾਂ ਦਿਲ ਕੰਬਾਊ ਹਨ। ਓਨੀਆਂ ਮੌਤਾਂ ਵਾਇਰਸ ਤੋਂ ਹੋਈ ਬੀਮਾਰੀ ਨਾਲ ਨਹੀਂ ਹੋਈਆਂ, ਜਿੰਨੀਆਂ ਆਕਸੀਜਨ ਦੀ ਕਮੀ ਨਾਲ ਹੋ ਚੁੱਕੀਆਂ ਹਨ।

8. ਅਕਤੂਬਰ 2020 ਵਿਚ ਖ਼ਬਰਾਂ ਵੀ ਛਪੀਆਂ ਸਨ ਅਤੇ ਐਲਾਨ ਵੀ ਹੋਏ ਕਿ ਪੂਰੇ ਭਾਰਤ ਵਿਚਲੇ 150 ਜ਼ਿਲਾ ਪੱਧਰੀ ਹਸਪਤਾਲਾਂ ਵਿਚ 162 ਆਕਸੀਜਨ ਬਣਾਉਣ ਵਾਲੇ ਯੂਨਿਟ ਲਾਏ ਜਾਣਗੇ। ਇਸ ਵਾਸਤੇ ਸਿਰਫ਼ 201 ਕਰੋੜ ਰੁਪੈ ਲੱਗਣੇ ਸਨ ਜੋ ਪ੍ਰਧਾਨ ਮੰਤਰੀ ਕੇਅਰ ਫੰਡ ਵਿੱਚੋਂ ਵਰਤੇ ਜਾਣੇ ਸਨ। ਛੇ ਮਹੀਨੇ ਬਾਅਦ ਤੱਕ ਸਿਰਫ਼ 33 ਹੀ ਯੂਨਿਟ ਲੱਗ ਸਕੇ ਹਨ। ਉੱਤਰ ਪ੍ਰਦੇਸ ਵਿਚਲੇ 14 ਆਕਸੀਜਨ ਯੂਨਿਟਾਂ ਵਿੱਚੋਂ ਇੱਕ ਵੀ ਹਾਲੇ ਤੱਕ ਨਹੀਂ ਲਾਇਆ ਜਾ ਸਕਿਆ। ਹੁਣ ਤਾਂ ਅਸੀਂ ਫ਼ੈਸਲਾ ਕਰ ਹੀ ਸਕਦੇ ਹਾਂ ਕਿ ਆਕਸੀਜਨ ਦੀ ਕਮੀ ਲਈ ਕੌਣ ਜ਼ਿੰਮੇਵਾਰ ਹੈ? ਡਾਕਟਰ? ਸਿਆਸਤਦਾਨ? ਕੰਪਨੀਆਂ?

ਇਨ੍ਹਾਂ ਮੌਤਾਂ ਲਈ ਕੌਣ ਫਾਹੇ ਟੰਗਿਆ ਜਾਣਾ ਚਾਹੀਦਾ ਹੈ? ਕਿਸ ਨੇ ਸਿਆਸੀ ਆਗੂ ਚੁਣੇ?

9. ਇਸ ਵੇਲੇ ਮਾਰੂ ਕੋਰੋਨਾ ਦੀ ਦੋਧਾਰੀ ਬਦਲੀ ਸ਼ਕਲ ਦਾ ਨਾਂ ਬੀ.1.167 ਹੈ ਜੋ ਧੜਾਧੜ ਹਜ਼ਾਰਾਂ ਨੂੰ ਮੌਤ ਦੇ ਮੂੰਹ ਵੱਲ ਧੱਕ ਰਹੀ ਹੈ। ਇਸ ਬਾਰੇ ਪਹਿਲੀ ਵਾਰ 5 ਅਕਤੂਬਰ 2020 ਨੂੰ ਸਾਇੰਸਦਾਨਾਂ ਨੇ ਖੋਜ ਕਰ ਕੇ ਦੱਸ ਦਿੱਤਾ ਸੀ। ਕੀ ਕਿਸੇ ਨੂੰ ਉਸ ਸਮੇਂ ਖ਼ਿਆਲ ਆਇਆ ਕਿ ਝਟਪਟ ਇਸ ਕੀਟਾਣੂ ਉੱਤੇ ਹੋਰ ਖੋਜਾਂ ਦੀ ਲੋੜ ਹੈ ਜਿਸ ਵਾਸਤੇ ਤੁਰੰਤ ਪੈਸੇ ਦੇ ਕੇ ਇਲਾਜ ਲੱਭਿਆ ਜਾਵੇ?

ਚੋਣ ਪ੍ਰਕਿਰਿਆ ਬਾਰੇ ਲਗਾਤਾਰ ਮੀਟਿੰਗਾਂ ਬਾਅਦ ਅਖ਼ੀਰ ਵਿਹਲੇ ਹੋ ਕੇ ਸਿਆਸਤਦਾਨਾਂ ਵੱਲੋਂ ਸੰਨ 2021 ਜਨਵਰੀ ਵਿਚ ਭਾਰਤ ਵਿਚ 10 ਲੈਬਾਰਟਰੀਆਂ ਖੋਲ੍ਹੀਆਂ ਗਈਆ ਜਿਨ੍ਹਾਂ ਨੇ ਵਾਇਰਸ ਦੀ ਜੀਨੋਮ ਸੀਕੁਐਂਸਿੰਗ ਕਰਨੀ ਸੀ। ਅਪਰੈਲ 2021 ਤੱਕ ਖੋਜਾਂ ਹਾਲੇ ਜਾਰੀ ਸਨ ਕਿਉਂਕਿ ਜਿਹੜੇ 115 ਕਰੋੜ ਰੁਪੈ ਇਨ੍ਹਾਂ ਲੈਬਾਰੇਟਰੀਆਂ ਨੂੰ ਦਿੱਤੇ ਜਾਣੇ

ਸਨ, ਉਹ ਹਾਲੇ ਤੱਕ ਦਿੱਤੇ ਹੀ ਨਹੀਂ ਗਏ। ਹੁਣ ਬਾਇਓਟੈਕਨਾਲੋਜੀ ਵਿਭਾਗ ਨੂੰ ਇਹ ਪੈਸੇ ਆਪਣੇ ਵੱਲੋਂ ਹੀ ਕਿਸੇ ਵਸੀਲੇ ਹਾਸਲ ਕਰਨ ਲਈ ਕਹਿ ਦਿੱਤਾ ਗਿਆ ਹੈ।

ਵਿਭਾਗ ਬਹੁਤ ਮੁਸ਼ਕਲ ਨਾਲ ਸਿਰਫ਼ 80 ਕਰੋੜ ਹੀ ਹਾਸਲ ਕਰ ਸਕਿਆ ਜੋ ਕਿ ਉਸ ਨੂੰ 31 ਮਾਰਚ 2021 ਨੂੰ ਮਿਲੇ। ਇਨ੍ਹਾਂ ਛੇ ਮਹੀਨਿਆਂ ਵਿਚਲੇ ਲੱਖਾਂ ਮਰੀਜ਼ ਤੇ ਹਜ਼ਾਰਾਂ ਮੌਤਾਂ ਦਾ ਜ਼ਿੰਮੇਵਾਰ ਕੌਣ ਹੈ? ਕੀ ਸਾਨੂੰ ਹਾਲੇ ਵੀ ਸਮਝ ਨਹੀਂ ਆ ਰਹੀ ਕਿ ਸੂਬੇ ਦੀ ਹੋਵੇ ਜਾਂ ਮੁਲਕ ਦੀ ਤਰੱਕੀ, ਇਸ ਵਾਸਤੇ ਸਾਡੀ ਅਕਲ ਅਨੁਸਾਰ ਚੁਣੇ ਨੁਮਾਇੰਦਿਆਂ ਦਾ ਹੀ ਰੋਲ ਹੁੰਦਾ ਹੈ। ਉਨ੍ਹਾਂ ਨੁਮਾਇੰਦਿਆਂ ਨੇ ਆਪਣੀ ਸਮਝ ਅਨੁਸਾਰ ਪਹਿਲ ਦੇ ਆਧਾਰ ਉੱਤੇ ਕੰਮ ਕਰਨੇ ਹੁੰਦੇ ਹਨ ਕਿ ਪਹਿਲਾਂ ਆਪਣੀ ਸੀਟ ਪੱਕੀ ਕਰਨੀ ਹੈ, ਜੁਮਲੇ ਛੱਡਣੇ ਹਨ, ਲੋਕਾਂ ਨੂੰ ਲੁਭਾਉਣਾ ਹੈ ਜਾਂ ਉਨ੍ਹਾਂ ਦੀ ਜਾਨ ਬਚਾਉਣੀ ਹੈ!

10. ਕੀ ਸਿਹਤ ਤੇ ਸਿੱਖਿਆ ਨੂੰ ਕਿਸੇ ਸਿਆਸਤਦਾਨ ਨੇ ਪਹਿਲ ਦੇ ਆਧਾਰ ਉੱਤੇ ਲਿਆ ਹੈ? ਚੋਣ ਰੈਲੀਆਂ ਦੌਰਾਨ ਫੈਲੇ ਕੋਰੋਨਾ ਅਤੇ ਮਾਸਕ ਨਾ ਪਾਉਣ ਲਈ ਕਿਸ ਨੂੰ ਸਜ਼ਾ ਮਿਲਣੀ ਚਾਹੀਦੀ ਹੈ? ਸਿਆਸਤਦਾਨਾਂ ਨੂੰ ਜਾਂ ਆਮ ਲੋਕਾਂ ਨੂੰ?

11. ਲਾਕਡਾਊਨ ਕਿਸ ਨੇ ਲਾਇਆ ਤੇ ਇਸ ਨਾਲ ਕਿਸ ਨੂੰ ਵੱਧ ਨੁਕਸਾਨ ਹੋਇਆ? ਲੱਖਾਂ ਬੇਰੁਜ਼ਗਾਰ ਹੋਏ ਤੇ ਅਨੇਕ ਘਰੋਂ ਬੇਘਰ ਹੋਏ। ਇਸ ਸਾਰੇ ਵਰਤਾਰੇ ਲਈ ਕੌਣ ਆਪਣੀ ਪਿੱਠ ਉੱਤੇ ਥਾਪੜਾ ਦੇ ਰਿਹਾ ਹੈ? ਕੀ ਸਾਨੂੰ ਦਿੱਸਣਾ ਤੇ ਸੁਣਨਾ ਬੰਦ ਹੋ ਚੁੱਕਿਆ ਹੈ? ਕਦੋਂ ਸਮਝਾਂਗੇ?

12. ਇਸ ਮਹਾਂਮਾਰੀ ਅਤੇ ਮੌਤ ਦੇ ਤਾਂਡਵ ਦੌਰਾਨ ਭਾਰਤ ਵਿਚ ਆਈ.ਪੀ.ਐਲ. ਮੈਚ ਜਾਰੀ ਰਿਹਾ ਜਿਸ ਵਿਚ ਹਰ ਖਿਡਾਰੀ ਨੂੰ ਕਰੋੜਾਂ ਰੁਪੈ ਦਿੱਤੇ ਗਏ। ਕੀ ਕਿਸੇ ਨੇ ਆਵਾਜ਼ ਚੁੱਕੀ ਕਿ ਅਜਿਹੇ ਮੌਕੇ ਉਨ੍ਹਾਂ ਕਰੋੜਾਂ ਰੁਪਇਆਂ ਨਾਲ ਵਧੀਆ ਮੁਫ਼ਤ ਸਹੂਲਤਾਂ ਦੇਣ ਵਾਲੇ ਹਸਪਤਾਲ ਕਿਉਂ ਨਹੀਂ ਖੋਲ੍ਹੇ ਗਏ? ਕੀ ਕਿਸੇ ਭਾਰਤੀ ਖਿਡਾਰੀ ਨੇ ਇਸ ਬਾਰੇ ਸੋਚਿਆ? ਇਨ੍ਹਾਂ ਪੈਸਿਆਂ ਨਾਲ ਹਰ ਸੂਬੇ ਵਿੱਚ ਸੈਂਕੜੇ ਵਧੀਆ ਐਂਬੂਲੈਂਸਾਂ ਮੁਹੱਈਆ ਹੋ ਸਕਦੀਆਂ ਸਨ।

13. ਭਾਰਤ ਦੀ ਅਰਥ ਵਿਵਸਥਾ ਕਿੱਧਰ ਜਾ ਰਹੀ ਹੈ? ਕੀ ਤੁਸੀਂ ਤੇ ਮੈਂ ਫਜ਼ੂਲ ਖਰਚੀ ਕਰ ਰਹੇ ਹਾਂ? ਕੌਣ ਖ਼ਰਬਾਂ ਦਾ ਹੇਰ ਫੇਰ ਕਰ ਕੇ, ਬੈਂਕ ਹਜ਼ਮ ਕਰ ਕੇ ਗਾਇਬ ਹੋ ਜਾਂਦਾ ਹੈ ਤੇ ਫਿਰ ਸਾਹਮਣੇ ਫਿਰਦਾ ਵੀ ਪਕੜ ਵਿਚ ਨਹੀਂ ਆਉਂਦਾ? ਕੌਣ ਗ਼ਰੀਬਾਂ ਲਈ ਦਿੱਤੇ ਫੰਡਾਂ ਦਾ ਗ਼ਬਨ ਕਰਦਾ ਹੈ? ਕੌਣ ਆਪਣੇ ਹੀ ਟੱਬਰ ਅਤੇ ਨਾਮਲੇਵਿਆਂ ਨੂੰ ਸਿਆਸਤ ਦੇ 'ਕਿੱਤੇ' ਵਿਚ ਕਮਾਈ ਕਰਨ ਲਈ ਅਗਾਂਹ ਧੱਕਦਾ ਹੈ?

14. ਕੀ ਕਿਸੇ ਨੂੰ ਪਤਾ ਹੈ ਕਿ ਅਸਲ ਵਿਚ ਆਕਸੀਜਨ ਦੀ ਕਮੀ ਤਾਂ ਭਾਰਤ ਵਿਚ ਹੈ ਹੀ ਨਹੀਂ! ਗੁਜਰਾਤ ਦੀ ਰਿਲਾਇੰਸ ਕੰਪਨੀ ਵਿਚ ਰੋਜ਼ 22,000 ਟਨ ਆਕਸੀਜਨ ਤਿਆਰ ਹੋ ਰਹੀ ਹੈ। ਪੂਰੇ ਭਾਰਤ ਵਿਚ ਰੋਜ਼ ਇੱਕ ਲੱਖ ਟਨ ਆਕਸੀਜਨ ਬਣਦੀ ਹੈ ਜਿਸ ਵਿੱਚੋਂ 80 ਫੀਸਦੀ ਸਟੀਲ ਪਲਾਂਟਾਂ ਵਿਚ ਵਰਤੀ ਜਾਂਦੀ ਹੈ। ਇੰਡਸਟਰੀਅਲ ਤੇ ਮੈਡੀਕਲ ਆਕਸੀਜਨ ਵਿਚ ਨਾ-ਮਾਤਰ ਹੀ ਫ਼ਰਕ ਹੁੰਦਾ ਹੈ।

ਫਿਰ ਆਖ਼ਰ ਦਿੱਕਤ ਕੀ ਹੈ? ਕਿਉਂ ਆਕਸੀਜਨ ਦੀ ਲੋੜ ਪੂਰੀ ਨਹੀਂ ਕੀਤੀ ਜਾ ਰਹੀ?

ਭਾਰਤ ਕੋਲ ਇੱਕ ਥਾਂ ਤੋਂ ਦੂਜੇ ਥਾਂ ਤੱਕ ਆਕਸੀਜਨ ਲਿਜਾਉਣ ਦੇ ਪੂਰਨ ਪ੍ਰਬੰਧ ਨਹੀਂ ਹਨ। ਇੱਕ ਆਕਸੀਜਨ ਟੈਂਕਰ ਨੂੰ ਭਾਰਤ ਦੇ ਇੱਕ ਸਿਰੇ ਤੋਂ ਦੂਜੇ ਸਿਰੇ ਤੱਕ ਜਾਣ ਲਈ 4 ਕੁ ਦਿਨ ਲੱਗਦੇ ਹਨ। ਵਾਪਸ ਪਰਤਣ ਤੱਕ ਪੂਰੇ 10 ਕੁ ਦਿਨ ਲੱਗ ਜਾਂਦੇ ਹਨ। ਇਸ ਟੈਂਕਰ ਦਾ ਖ਼ਰਚ 45 ਲੱਖ ਪੈਂਦਾ ਹੈ। ਇੱਕ ਆਕਸੀਜਨ ਦਾ ਸਿਲੰਡਰ 10,000 ਦਾ ਪੈਂਦਾ ਹੈ ਜੋ 300 ਰੁਪੈ ਵਿਚ ਵੇਚਿਆ ਜਾਂਦਾ ਹੈ।

ਸਵਾਲ ਇਹ ਹੈ ਕਿ ਕੀ ਆਕਸੀਜਨ ਹੋਰ ਮੁਲਕਾਂ ਤੋਂ ਮੰਗਵਾਉਣ ਦੀ ਲੋੜ ਹੈ? ਬਿਲਕੁਲ ਨਹੀਂ! ਸਿਰਫ਼ ਸਟੀਲ ਪਲਾਂਟਾਂ ਦਾ ਕੰਮ ਅੱਧਾ ਕਰ ਦਿੱਤਾ ਜਾਵੇ ਤਾਂ ਹਜ਼ਾਰਾਂ ਮਰੀਜ਼ ਬਚ ਸਕਦੇ ਹਨ ਕਿਉਂਕਿ ਲਿਕੁਇਡ ਆਕਸੀਜਨ ਦਾ ਭੰਡਾਰ ਭਾਰਤ ਵਿਚ ਪਿਆ ਹੈ!

ਗੱਲ ਉੱਥੇ ਹੀ ਟਿਕੀ ਹੈ! ਇਸ ਸਭ ਲਈ ਜ਼ਿੰਮੇਵਾਰ ਕੌਣ? ਕੀ ਸਾਡੇ ਕੋਲ ਪੜ੍ਹੇ ਲਿਖੇ ਜਾਂ ਸਮਝਦਾਰ ਲੋਕਾਂ ਦੀ ਘਾਟ ਹੈ? ਉਹ ਸਿਆਸਤ ਵਿਚ ਕਿਉਂ ਨਹੀਂ ਜਾਂਦੇ? ਕੌਣ ਆਪਣੀਆਂ ਵੋਟਾਂ ਦੀ ਦੁਰਵਰਤੋਂ ਕਰ ਕੇ ਇਨ੍ਹਾਂ ਸਮਝਦਾਰ ਲੋਕਾਂ ਨੂੰ ਦਰਕਿਨਾਰ ਕਰਦਾ ਹੈ?

ਜੇ ਆਪਣੀ ਮੌਤ ਦੇ ਜਾਂ ਆਪਣੇ ਲੁੱਟੇ ਜਾਣ ਦੇ ਜ਼ਿੰਮੇਵਾਰ ਅਸੀਂ ਹਾਂ ਤਾਂ ਫਿਰ ਸਹੀ ਵੀ ਅਸੀਂ ਹੀ ਕਰਨਾ ਹੈ! ਕਦੋਂ? ਆਖ਼ਰ ਕਦੋਂ ਕੁੰਭਕਰਨੀ ਨੀਂਦਰ ਤੋਂ ਜਾਗਾਂਗੇ?

ਇੱਕ ਸਿਆਣਾ ਸਿਆਸਤਦਾਨ ਹੀ ਵੇਲੇ ਸਿਰ ਸਹੀ ਕਦਮ ਪੁੱਟ ਕੇ ਅਤੇ ਕਿਹੜੇ ਕੰਮ ਨੂੰ ਤਰਜੀਹ ਦੇਣੀ ਹੈ, ਬਾਰੇ ਚੰਗਾ ਫ਼ੈਸਲਾ ਲੈ ਸਕਦਾ ਹੈ।

ਅਖ਼ੀਰ ਵਿਚ ਸਿਰਫ਼ ਇੱਕ ਕਹਾਣੀ ਸਾਂਝੀ ਕਰਨਾ ਚਾਹੁੰਦੀ ਹਾਂ ਜੋ ਸਾਡੇ ਯੋਗਦਾਨ ਨੂੰ ਬਾਖ਼ੂਬੀ ਸਮਝਾ ਦਿੰਦੀ ਹੈ। ਇੱਕ ਸਮੁੰਦਰੀ ਤੂਫ਼ਾਨ ਬਾਅਦ ਹਜ਼ਾਰਾਂ ਮੱਛੀਆਂ ਕਿਨਾਰੇ ਬਾਹਰ ਤੜਫ਼ ਰਹੀਆਂ ਸਨ। ਉੱਥੇ ਇੱਕ ਸੱਤ ਸਾਲਾਂ ਦਾ ਬੱਚਾ ਆਪਣੀ ਮਾਂ ਨਾਲ ਬਹਿ ਕੇ ਸਾਰਾ ਨੁਕਸਾਨ ਵੇਖ ਰਿਹਾ ਸੀ। ਤੜਫ਼ਦੀਆਂ ਮੱਛੀਆਂ ਨੂੰ ਵੇਖ ਉਸ ਨੇ ਇੱਕ ਮੱਛੀ ਨੂੰ ਚੁੱਕ ਕੇ ਵਾਪਸ ਸਮੁੰਦਰ

ਵਿਚ ਸੁੱਟ ਦਿੱਤਾ। ਮੱਛੀ ਤੈਰਦੀ ਹੋਈ ਅਗਾਂਹ ਲੰਘ ਗਈ। ਇੰਜ ਹੀ ਉਸ ਨੇ 20-25 ਹੋਰ ਮੱਛੀਆਂ ਸਮੁੰਦਰ ਵਿਚ ਸੁੱਟੀਆਂ ਤਾਂ ਉਸ ਦੀ ਮਾਂ ਕਹਿਣ ਲੱਗੀ, "ਇਸ ਨਾਲ ਕੀ ਫ਼ਰਕ ਪੈਣਾ? ਤੂੰ ਸਿਰਫ਼ ਆਪਣਾ ਵਕਤ ਜ਼ਾਇਆ ਕਰ ਰਿਹੈਂ! ਕਿੰਨੀਆਂ ਬਚਾ ਲਵੇਂਗਾ।" ਬੱਚਾ ਅੱਗੋਂ ਅੱਖਾਂ ਪੂੰਝਦਾ ਹੋਇਆ ਬੋਲਿਆ, "ਮਾਂ ਤੈਨੂੰ ਤੇ ਮੈਨੂੰ ਫ਼ਰਕ ਨਾ ਵੀ ਪਵੇ, ਪਰ ਜਿਹੜੀ ਇੱਕ ਮੱਛੀ ਬਚ ਗਈ, ਉਸ ਨੂੰ ਜ਼ਰੂਰ ਫ਼ਰਕ ਪੈਣਾ ਹੈ।"

ਬਿਲਕੁਲ ਇਹੋ ਕੁੱਝ ਸਾਡੇ ਉੱਤੇ ਲਾਗੂ ਹੁੰਦਾ ਹੈ। ਚੁਫ਼ੇਰੇ ਮੌਤ ਦਾ ਤਾਂਡਵ ਵੇਖਦੇ ਹੋਏ ਜੇ ਅਸੀਂ ਸਿਰਫ਼ ਮਾਸਕ ਪਾ ਕੇ ਇੱਕ ਦੀ ਵੀ ਜਾਨ ਬਚਾ ਸਕਦੇ ਹਾਂ ਤਾਂ ਉਸ ਜਣੇ ਨੂੰ ਤੇ ਉਸ ਦੇ ਟੱਬਰ ਨੂੰ ਤਾਂ ਫ਼ਰਕ ਪੈਂਦਾ ਹੀ ਹੈ। ਜੇ ਹਰ ਜਣਾ ਇਹ ਜ਼ਿੰਮੇਵਾਰੀ ਸਮਝ ਲਵੇ ਤਾਂ ਅਸੀਂ ਰਲ ਮਿਲ ਕੇ ਇਹ ਜੰਗ ਜਿੱਤ ਸਕਦੇ ਹਾਂ।

ਪਰ, ਇਹ ਨਾ ਭੁੱਲਿਓ ਕਿ ਅਸਲ ਮੁਜਰਮ ਕੌਣ ਹੈ? ਮਦਰਾਸ ਹਾਈ ਕੋਰਟ ਨੇ ਤਾਂ ਇਲੈਕਸ਼ਨ ਕਮਿਸ਼ਨ ਵਾਲਿਆਂ ਉੱਤੇ 302 ਦਾ ਮੁਕੱਦਮਾ ਦਰਜ ਕਰਨ ਨੂੰ ਕਹਿ ਦਿੱਤਾ ਹੈ। ਕੀ ਹੁਣ ਅਸੀਂ ਆਪਣੀਆਂ ਵੋਟਾਂ ਦੀ ਸਹੀ ਵਰਤੋਂ ਕਰਨਾ ਸਿੱਖ ਸਕਾਂਗੇ ਜਾਂ ਹਾਲੇ ਹੋਰ ਮੌਤਾਂ ਦੀ ਉਡੀਕ ਕਰਾਂਗੇ?

***ਬੱਚਿਆਂ ਦੀ ਮਾਹਰ,***

*28, ਪ੍ਰੀਤ ਨਗਰ, ਲੋਅਰ ਮਾਲ ਪਟਿਆਲਾ।*

***ਸੰਪਰਕ***- *0175-2216783*

# ਤੱਤੀ ਤਵੀ 'ਤੇ

***-ਰਮੇਸ਼ ਬੱਗਾ ਚੋਹਲਾ***

ਜਾਮ ਸ਼ਹਾਦਤ ਵਾਲਾ ਪੀ ਕੇ ਸਿੱਖੀ ਤਾਈਂ ਉਭਾਰਨ ਲਈ।
ਤੱਤੀ ਤਵੀ 'ਤੇ ਬੈਠੇ ਸਤਿਗੁਰੂ ਜਗਤ ਜਲੰਦਾ ਠਾਰਨ ਲਈ।
ਤੱਪਦਾ ਜੇਠ ਮਹੀਨਾ ਨਾਲੇ ਵਗਦੀਆਂ ਗਰਮ ਹਵਾਵਾਂ,
ਕਰ ਲਉ ਦੀਨ ਕਬੂਲ ਅਸਾਂ ਦਾ ਦਿੰਦੇ ਮੁਗਲ ਸਲਾਹਾਂ,
ਦੇਣੀ ਪਊ ਕੁਰਬਾਨੀ ਨਹੀਂ ਤਾਂ ਸਾਡੀ ਗੱਲ ਇਨਕਾਰਨ ਲਈ।
ਤੱਤੀ ਤਵੀ.......................................................।

ਚੰਦਰੀ ਨੀਅਤ ਵਾਲਾ ਚੰਦੂ ਕਰਨ ਲੱਗਾ ਚਤਰਾਈਆਂ,

ਪੰਜਵੇਂ ਗੁਰਾਂ ਤੋਂ ਬਦਲਾ ਲੈਣ ਲਈ ਜੁਗਤਾਂ ਉਸ ਲੜਾਈਆਂ,
ਕੀਤੇ ਯਤਨ ਬਥੇਰੇ ਉਸ ਨੇ ਝੂਠ ਦੀ ਕੰਧ ਉਸਾਰਨ ਲਈ।
ਤੱਤੀ ਤਵੀ...................................................।
ਗਰਮ ਭੱਠੀ ਦੇ ਹੇਠਾਂ ਵੈਰੀ ਅਤਿ ਦੀ ਅੱਗ ਮਚਾਉਂਦੇ ਰਹੇ,
ਭਰ ਭਰ ਕੜਛੇ ਤੱਪਦੀ ਰੇਤਾ ਅਰਜਨ ਦੇਵ 'ਤੇ ਪਾਉਂਦੇ ਰਹੇ,
ਦੇਗਾਂ ਵਿਚ ਉਬਾਲੇ ਦਿੰਦੇ ਲੀਹ ਤੋਂ ਹੇਠ ਉਤਾਰਨ ਲਈ।
ਤੱਤੀ ਤਵੀ..................................................।
ਛੱਲਣੀ ਛੱਲਣੀ ਜਿਸਮ ਹੋ ਗਿਆ ਪਰ ਨਾ ਮੰਨੀ ਹਾਰ ਗੁਰਾਂ,
ਧਰਮ ਸਲਾਮਤ ਰੱਖਣ ਖਾਤਿਰ ਦਿੱਤੀ ਜ਼ਿੰਦਗੀ ਵਾਰ ਗੁਰਾਂ,
ਸਹਿ ਹੱਸਤ ਤਸੀਹੇ 'ਚੋਹਲਾ' ਕੌਮ ਦੇ ਕਸ਼ਟ ਨਿਵਾਰਨ ਲਈ।
ਤੱਤੀ ਤਵੀ 'ਤੇ ਬਹਿ ਗਏ ਸਤਿਗੁਰ ਜਗਤ ਜਲੰਦਾ ਠਾਰਨ ਲਈ।

***ਸੰਪਰਕ - 9463132719***

# ਵਰਿਆਮ ਨੂੰ ਸਹਾਇਤਾ

| | | |
|---|---|---|
| ਸੰਤ ਅਮਰੀਕ ਸਿੰਘ ਜਲੰਧਰ<br>ਵਰਿਆਮ ਦੀ ਚੜ੍ਹਦੀ ਕਲਾ ਲਈ | - | 1000 ਰੁਪਏ |
| ਸੰਤ ਕਰਨੈਲ ਸਿੰਘ, ਦਿੱਲੀ | - | 1000 ਰੁਪਏ |
| ਗੁਪਤ ਦਾਨ | - | 1000 ਰੁਪਏ |
| ਪ੍ਰਧਾਨ ਸਾਧਾ ਸਿੰਘ ਜੀ ਦਿੱਲੀ | - | 500 ਰੁਪਏ |
| ਸ੍ਰ. ਦਰਸ਼ਨ ਸਿੰਘ ਫਰੀਦਾਬਾਦ | - | 500 ਰੁਪਏ |
| ਸੰਤ ਸ. ਅਵਤਾਰ ਸਿੰਘ ਦਿੱਲੀ | - | 500 ਰੁਪਏ |
| ਸੰਤ ਨਿਸ਼ਾਨ ਸਿੰਘ<br>ਸ੍ਰੀ ਭੈਣੀ ਸਾਹਿਬ | - | 500 ਰੁਪਏ |
| ਸ. ਗੁਰਭੇਜ ਸਿੰਘ ਗੁਰਾਇਆ<br>ਦਿੱਲੀ | - | 500 ਰੁਪਏ |
| ਸ. ਜਸਵੰਤ ਸਿੰਘ ਮਸਤ<br>ਸ੍ਰੀ ਭੈਣੀ ਸਾਹਿਬ | - | 400 ਰੁਪਏ |

ਡਾ ਰਵੇਲ ਸਿੰਘ  ਦੀ ਦਿਲ ਦਿਮਾਗ ਨੂੰ ਹਲੂਣਦੀ ਨਜ਼ਮ

# ਤੇ ਮੇਰੀ ਮੌਤ ਹੋ ਗਈ

(ਇਕ ਸੱਚੀ ਘਟਨਾ ਦੇ ਹਵਾਲੇ ਨਾਲ)

ਮੈਂ ਹਾਲੇ ਉਦੋਂ ਜ਼ਿੰਦਾ ਸਾਂ
ਮੇਰੇ ਬੇਟੇ ਨੇ ਮੇਰੇ ਨੱਕ ਤੋਂ ਆਕਸੀਜਨ ਦੀ ਨਾਲੀ ਉਤਾਰ
ਕਾਹਲੀ ਨਾਲ ਜਦੋਂ ਆਪਣੀ ਮਾਂ ਦੇ ਮੂੰਹ ਉਤੇ ਲਗਾਈ ਸੀ......
ਮੇਰੇ ਵਾਰਡ ਵਿਚ ਹਰ ਤਰਫ ਹਫੜਾ ਦਫੜੀ ਸੀ
ਹੱਥ ਪੈਰ ਮਾਰ ਰਹੇ
ਵਾਰਡ ਬੁਆਏ, ਨਰਸਾਂ. ਮਰੀਜ਼ਾਂ ਦੇ ਘਰ ਦੇ ਜੀਅ.........
ਲਗਾ ਰਹੇ ਸਨ ਸਾਹੋਂ ਸਹਿਕਦੇ ਮਰੀਜ਼ਾਂ ਨੂੰ
ਆਕਸੀਜਨ
ਲਾਸ਼ਾਂ ਦੇ ਮੂੰਹਾਂ ਤੋਂ ਲਾਹ
ਇਸ ਉਮੀਦ ਨਾਲ
ਕਿ ਸ਼ਾਇਦ ਕੋਈ ਬਚ ਹੀ ਜਾਏ ਮਾਂ ਦਾ ਜਾਇਆ।
ਮੌਤ ਤੇ ਜੀਵਨ ਦੀ ਇਸ ਜੰਗ ਵਿਚ
ਮੈਂ ਥੋੜ੍ਹਾ ਬਹੁਤ ਬਚਿਆ ਹੋਇਆ ਸਾਂ।

ਪਤਨੀ ਦੇ ਉਖੜੇ ਸਾਹ ਟਿਕ ਰਹੇ ਸਨ
ਪਰ ਨਾਲ ਦੇ ਬੈਡਾਂ ਤੇ ਪਏ ਹੋਰ ਸਾਥੀ
ਏਨੇ ਖੁਸ਼ਕਿਸਮਤ ਨਹੀਂ ਸਨ....
ਮੇਰੇ ਦੇਖਦਿਆਂ ਦੇਖਦਿਆ ਹੀ
'ਅੱਛਾ ਤੋ ਹਮ ਚਲਤੇ ਹੈਂ' ਕਹਿੰਦੇ
ਆਪਣੀਆਂ ਦੇਹਾਂ ਤੋਂ ਉਪਰ ਉਠ ਰਹੇ ਸਨ।

ਮੈਂ ਹਾਲੇ ਮਰਿਆ ਨਹੀਂ ਸਾਂ
ਪਤਾ ਨਹੀਂ ਮੇਰੀ ਬੇਟੀ ਕਿਉਂ
ਮੇਰੇ ਨਾਲ ਲਿਪਟ ਕੇ ਰੋਣ ਲੱਗ ਪਈ ਸੀ।
ਪੀ ਪੀ ਕਿੱਟ ਵਿਚ ਮੇਰੀ ਧੀ........
ਤੇ ਚਿੱਟੇ ਮਰੀਜ਼ੀ ਲਿਬਾਸ ਵਿਚ ਮੈਂ
ਦੋਵੇਂ ਕੱਫਣ ਦਾ ਸਮਾਨ ਲੱਗ ਰਹੇ ਸਾਂ....
ਉਹਦੇ ਗਲ ਦਾ ਹਾਰ
ਆਕਸੀਜ਼ਨ ਸਿਲੰਡਰ ਦਾ ਇੰਤਜ਼ਾਮ ਕਰਦਿਆਂ ਚਲਾ ਗਿਆ ਸੀ।
ਉਹ ਮੇਰੇ ਨਾਲ ਲਿਪਟ ਕੇ ਹੋਰ ਰੋਣਾ ਚਾਹੁੰਦੀ ਸੀ
ਪਿਛੋਂ ਵਾਰਡ ਬੁਆਏ ਕੜਕ ਕੇ ਬੋਲਿਆ
"ਇਹਨੂੰ ਸ਼ਮਸ਼ਾਨ ਲੈ ਜਾਓ ਮੈਡਮ
ਪਿਛੇ ਹੋਰ ਵੀ ਕਤਾਰ ਵਿਚ ਨੇ"
ਉਹ ਸਟ੍ਰੈਚਰ ਧੱਕਦੀ ਬਾਹਰ ਆਈ
ਐਮਬੂਲੈਂਸ ਵਾਲੇ ਨੇ ਬਾਰਾਂ ਹਜ਼ਾਰ ਦੀ ਮੰਗ ਕੀਤੀ।
ਸਾਨੂੰ ਆਪਣੇ ਕੰਨਾਂ ਤੇ ਯਕੀਨ ਨਹੀਂ ਸੀ ਹੋ ਰਿਹਾ
ਭਲਾ ਆਹ ਚਾਰ ਕਿਲੋਮੀਟਰ ਤੱਕ ਜਾਣ ਦੇ ਐਨੇ ਪੈਸੇ।
"ਚਲਨਾ ਹੈ ਤਾਂ ਦੱਸ.... ਨਹੀਂ ਤਾਂ
ਆਪਣੇ ਕੰਧੇ ਓਤੇ ਟੰਗ ਕੇ ਲੈ ਜਾ ਪਿਓ ਨੂੰ"
ਜੀਅ ਤਾਂ ਕਰਦਾ ਸੀ
ਸਟਰੈਚਰ ਤੋਂ ਉਠ ਫੜ ਲਾਂ ਗਲ ਤੋਂ ਇਸ ਬਦਤਮੀਜ਼ ਨੂੰ।
ਪਰ ਇਹ ਮੇਰੀ ਪਹੁੰਚ ਤੋਂ ਦੂਰ ਸੀ...
ਮੇਰੀ ਧੀ ਨੇ ਆਪਣੇ ਕੰਗਣ ਉਤਾਰ ਦਿੱਤੇ ਸਨ
ਮੈਨੂੰ ਆਖਰੀ ਝੂਟਾ ਜੋ ਦੇਣਾ ਸੀ।

ਸ਼ਮਸ਼ਾਨ ਦੀ ਚਿਮਨੀ ਦਾ ਧੂੰਆਂ ਬਹੁਤ ਗਾੜ੍ਹਾਂ ਸੀ।
ਬੇਟੀ ਨੂੰ ਇਕ ਟੋਕਨ ਫੜਾ
ਮੈਨੂੰ ਹੋਰ ਲਾਸ਼ਾ ਵਿਚ ਧੱਕ ਦਿੱਤਾ ਗਿਆ।
ਮੈਂ ਤਦ ਤੱਕ ਜ਼ਿੰਦਾ ਸੀ.....
ਸ਼ਮਸ਼ਾਨ ਵਾਲਿਆਂ ਨੇ ਲੱਕੜੀ ਦਾ ਸੱਤ ਹਜ਼ਾਰ ਮੰਗਿਆ
ਜਿਵੇਂ ਲਾਸ਼ ਉਤਸਵ  ਮਨਾ ਰਹੇ ਹੋਣ।
ਬੇਟੀ ਨੇ ਆਪਣਾ ਆਖਰੀ ਗਹਿਣਾ
ਮੁੰਦਰੀ ਵੀ ਉਤਾਰ ਦਿੱਤੀ।
ਜਦ ਮੇਰੇ 'ਤੇ ਲੱਕੜਾਂ ਚਿਣੀਆਂ ਜਾ ਰਹੀਆਂ ਸਨ...
ਤੇ ਜਦੋਂ ਲਾਂਬੂ ਲਾਇਆ ਗਿਆ
ਉਦੋਂ ਵੀ....ਮੈਂ ਜ਼ਿੰਦਾ ਹੀ ਸਾਂ।
ਲਪਟਾਂ ਚੋਂ ਝਾਕ ਦੇਖਦਾ ਹਾਂ
ਪੰਡਿਤ ਬੇਟੀ ਨੂੰ ਉਪਦੇਸ਼ ਦੇ ਰਿਹਾ ਸੀ।
'ਇਹਦੀ ਮੁਕਤੀ ਲਈ ਪੂਜਾ ਜ਼ਰੂਰੀ ਹੈ...
ਦੋ ਹਜ਼ਾਰ ਦਕਸ਼ਣਾ ਤਾਂ ਦੇਣੀ ਪਏਗੀ।'
ਮੈਂ ਬੇਟੀ ਵੱਲ ਤੱਕਿਆ...
ਉਸ ਕੋਲ ਉਤਾਰਨ ਲਈ
ਤਨ ਦੇ ਕੱਪੜੇ ਹੀ ਬਚੇ ਸਨ....
........ਤੇ ਹੁਣ ਮੇਰੀ ਮੌਤ ਹੋ ਗਈ ਸੀ।

# ਸੰਵਾਦਾਂ ਦਾ ਰਚਣਹਾਰ - ਸ: ਜੋਰਾ ਸਿੰਘ ਸੰਧੂ

**-ਵਿਸ਼ਵਜੋਤੀ ਧੀਰ**

ਮੈਂ ਉਹਨਾਂ ਨੂੰ 'ਪਾਪਾ ਜੀ' ਕਹਿੰਦੀ। ਉਹਨਾਂ ਨੇ ਵੀ ਹਮੇਸ਼ਾ ਮੈਨੂੰ ਧੀ ਦਾ ਰੁਤਬਾ ਦਿੱਤਾ ! ਜਦੋਂ ਮੈਂ ਨਵਾਂ-ਨਵਾਂ ਲਿਖਣਾ ਸ਼ੁਰੂ ਕੀਤਾ ਤਾਂ ਮੈਂ ਉਹਨਾਂ ਨੂੰ ਜਾਣਦੀ ਨਹੀਂ ਸੀ। ਮੈਂ ਨਹੀਂ ਜਾਣਦੀ ਸੀ ਕਿ ਮੇਰੇ ਇਸ ਸ਼ਹਿਰ ਵਿੱਚ ਅਜਿਹੀ ਸ਼ਖਸੀਅਤ ਵੀ ਹੈ। ਹੌਲੀ-ਹੌਲੀ ਮੈਂ ਸਾਹਿਤ ਸਭਾਵਾਂ ਵਿੱਚ ਜਾਣਾ ਸ਼ੁਰੂ ਕੀਤਾ ਤਾਂ ਉੱਥੇ ਮੇਰੀ ਮੁਲਾਕਾਤ ਸ: ਜੋਰਾ ਸਿੰਘ ਸੰਧੂ ਨਾਲ ਹੋਈ। ਉਹਨਾਂ ਨੇ ਅਖ਼ਬਾਰ ਵਿੱਚ ਮੇਰੀਆਂ ਕਹਾਣੀਆਂ ਪੜ੍ਹੀਆਂ ਸਨ। ਪਹਿਲੀ ਵਾਰ ਮੇਰੀ ਮੁਲਾਕਾਤ ਉਹਨਾਂ ਨਾਲ ਸਾਹਿਤ ਸਭਾ ਦੀ ਮੀਟਿੰਗ ਦੌਰਾਨ ਹੋਈ। ਸਭਾ ਦੇ ਖ਼ਤਮ ਹੋਣ ਮਗਰੋਂ ਉਹ ਮੇਰੇ ਕੋਲ ਆਏ ਤੇ ਉਹਨਾਂ ਮੇਰੇ ਬਾਰੇ ਕਈ ਗੱਲਾਂ ਪੁੱਛੀਆਂ। ਉਹਨਾਂ ਨੇ ਆਪਣਾ ਤੁਆਰਫ਼ ਵੀ ਕਰਵਾਇਆ। ਉਸ ਸਮੇਂ ਉਹਨਾਂ ਦੇ ਹੱਥ ਵਿੱਚ 'ਸ਼ਬਦ' ਰਸਾਲਾ ਸੀ। ਮੈਂ ਉਹਨਾਂ ਦੇ ਹੱਥੋਂ ਫੜ੍ਹ ਕੇ ਕਿਹਾ, "ਇਹ ਮੈਂ ਕਦੀ ਨਹੀਂ ਪੜ੍ਹਿਆ" ਤਾਂ ਉਹਨਾਂ ਨੇ ਹੱਸ ਕੇ ਕਿਹਾ, "ਲੈ ਫੇਰ ਮੇਰੇ ਵੱਲੋਂ ਮੇਰੀ ਬੇਟੀ ਨੂੰ ਗਿਫ਼ਟ।" ਇਹ ਗਿਫ਼ਟ ਲੈਣ ਅਤੇ 'ਬੇਟੀ' ਸ਼ਬਦ ਸੁਣਨ ਤੋਂ ਬਾਅਦ ਉਹ ਮੇਰੇ 'ਪਾਪਾ ਜੀ' ਬਣ ਗਏ। ਉਹਨਾਂ ਨੂੰ ਮਿਲਣ ਤੋਂ ਬਾਅਦ ਮੈਂ, ਇਹ ਜਾਣਿਆ ਕਿ ਉਹ ਵਧੀਆ ਸਾਹਿਤਕਾਰ ਹੋਣ ਦੇ ਨਾਲ-ਨਾਲ ਬਹੁਤ ਵਧੀਆ ਇਨਸਾਨ ਵੀ ਹਨ। ਅਜਿਹੇ ਜ਼ਹੀਨ, ਮਾਪੇ ਤੋਲੇ ਬੰਦੇ ਬਾਰੇ ਲਿਖਣਾ ਇੱਕ ਔਖਾ ਕੰਮ ਹੈ। ਚੰਗਾ-ਚੰਗਾ ਕਹਿਣਾ ਤੇ ਚੰਗੇ-ਚੰਗੇ ਰਹਿਣਾ ਉਹਨਾਂ ਦਾ ਵਿਸ਼ੇਸ਼ ਗੁਣ ਸੀ। ਜਦੋਂ ਉਹ ਪਹਿਲੀ ਵਾਰ ਮੇਰੇ ਘਰ ਆਏ ਤਾਂ ਉਹਨਾਂ ਮੈਨੂੰ ਆਪਣੀਆਂ ਕਿਤਾਬਾਂ ਗਿਫ਼ਟ ਕੀਤੀਆਂ। ਇਹ ਮੇਰੇ ਲਈ ਬਹੁਤ ਮਾਣ ਦੀ ਗੱਲ ਸੀ। ਫੇਰ ਕਈ ਗ਼ੈਰ ਰਸਮੀ ਮੁਲਾਕਾਤਾਂ ਹੋਈਆਂ। ਮੈਨੂੰ ਕਈ ਵਾਰੀ ਪੰਜਾਬੀ ਲਿਖਣ ਵਿੱਚ ਮੁਸ਼ਕਿਲਾਂ ਆਉਂਦੀਆਂ। ਮੈਂ ਅਕਸਰ ਪੰਜਾਬੀ ਲਿਖਦਿਆਂ ਗ਼ਲਤੀਆਂ ਕਰ ਜਾਂਦੀ। ਫੇਰ ਮੈਂ ਫਟਾਫਟ ਉਹਨਾਂ ਕੋਲ ਪਹੁੰਚਦੀ। ਆਪਣੀਆਂ ਲਿਖਤਾਂ ਚੈੱਕ ਕਰਵਾਉਂਦੀ ਤੇ ਮੇਰੀ ਮੁਸ਼ਕਿਲ ਝੱਟ ਦੂਰ ਕਰਦੇ। ਇੱਕ ਵਾਰੀ ਕਹਿੰਦੇ ਆਪਣੀ ਕੋਈ ਕਹਾਣੀ ਮੈਨੂੰ ਆਪਣੀ ਜੁਬਾਨੀ ਸੁਣਾ ਕੇ ਜਾਈਂ। ਮੈਨੂੰ ਸਪੈਸ਼ਲ ਘਰ ਬੁਲਾਇਆ। ਮੈਂ ਉਹਨਾਂ ਨੂੰ ਆਪਣੀ ਕਹਾਣੀ 'ਛਿੰਦਾ ਪੁੱਤ' ਸੁਣਾਈ। ਉਹ ਬਹੁਤ ਭਾਵੁਕ ਹੋ ਗਏ। ਉਹ ਬੜੇ ਇਮੋਸ਼ਨਲ ਇਨਸਾਨ ਸਨ। ਕਹਾਣੀ ਦੀ ਰਮਜ਼ ਨੂੰ ਚੰਗੀ ਤਰ੍ਹਾਂ ਫੜ ਲੈਂਦੇ।

ਉਸ ਦਿਨ ਤੋਂ ਬਾਅਦ ਜਦੋਂ ਮਿਲਦੇ ਤਾਂ ਮੈਨੂੰ "ਛਿੰਦਾ ਪੁੱਤ" ਕਹਿੰਦੇ। ਅਕਸਰ ਮੈਨੂੰ ਮੇਰੀਆਂ ਲਿਖਤਾਂ ਵਿੱਚ ਗ਼ਲਤੀਆਂ ਕੱਢ ਕੇ ਉਨ੍ਹਾਂ ਨੂੰ ਸੁਧਾਰਨ ਦੀ ਤਾਕੀਦ ਕਰਦੇ। ਸਪੈਸ਼ਲ ਇੱਕ ਦਿਨ ਮੈਨੂੰ ਪੰਜਾਬੀ ਦੀ ਡਿਕਸ਼ਨਰੀ ਗਿਫ਼ਟ ਕਰਨ ਆਏ ਜੋ ਅੱਜ ਵੀ ਮੇਰੇ ਕਮਰੇ ਦੀ ਬੁੱਕ ਸ਼ੈਲਫ 'ਤੇ ਪਈ ਹੈ। ਜਦੋਂ ਜਦੋਂ ਮੈਂ ਸ਼ੈਲਫ ਉੱਪਰ ਪਈਆਂ ਕਿਤਾਬਾਂ ਸੁਆਰਦੀ ਹਾਂ ਤਾਂ ਮੈਨੂੰ ਪਾਪਾ ਜੀ ਬਹੁਤ ਯਾਦ ਆਉਂਦੇ ਹਨ। ਮੈਂ ਉਹਨਾਂ ਤੋਂ ਬਹੁਤ ਕੁਝ ਸਿੱਖਿਆ। ਮੈਂ ਕਹਿ ਸਕਦੀ ਹਾਂ ਕਿ ਉਹ ਮੇਰੇ ਰਾਹ ਦਸੇਰੇ ਸਨ ਤੇ ਸਾਹਿਤ ਦੇ ਖੇਤਰ ਵਿੱਚ ਮੇਰੇ ਗੁਰੂ। ਮੇਰੇ ਨਾਲ ਬੈਠਦੇ ਤਾਂ ਮੈਂ ਉਹਨਾਂ ਨੂੰ ਬੜੇ ਸਵਾਲ ਕਰਦੀ। ਮਸਲਨ "ਤੁਸੀਂ ਕਿਵੇਂ ਲਿਖਦੇ ਹੋ? ਪਾਤਰ ਕਿੱਥੋਂ ਲਿਆਉਂਦੇ ਹੋ? ਕਹਾਣੀ ਕਿਵੇਂ ਪੜ੍ਹਦੇ ਹੋ?" ਉਹ ਇਹੀ ਜਵਾਬ ਦਿੰਦੇ ਕਿ, "ਮੈਂ ਤਾਂ, ਆਪਣੇ ਆਲੇ ਦੁਆਲੇ ਨੂੰ ਵੇਖਦਾ ਤੇ ਘੋਖਦਾ ਹਾਂ। ਮੇਰੀਆਂ ਕਹਾਣੀਆਂ ਵਿੱਚ ਚੰਗੇ ਮਾੜੇ ਹਰ ਤਰ੍ਹਾਂ ਦੇ ਬੰਦੇ ਹੁੰਦੇ ਹਨ, ਮੈਂ ਕਹਾਣੀ ਘੜ੍ਹ ਨਹੀਂ ਸਕਦਾ, ਕਲਪਨਾਸ਼ੀਲ ਹੋ ਕੇ ਲਿਖਣਾ ਮੇਰੀ ਲੇਖਣੀ ਵਿੱਚ ਸ਼ਾਮਿਲ ਨਹੀਂ। ਮੈਂ ਤਾਂ ਸਭ ਕੁਝ ਲੋਕਾਂ ਦੇ ਵਤੀਰੇ ਵਿੱਚੋਂ ਸਿਖਿਆ ਹੈ।" ਸੱਚਮੁੱਚ ਉਹਨਾਂ ਨੇ ਕੱਥ ਤੋਂ ਵੱਥ ਵਿਚਕਾਰ ਲਕੀਰ ਨਹੀਂ ਖਿੱਚੀ। ਉਹਨਾਂ ਨੇ ਉਸੇ ਅਦਬ ਨੂੰ ਖਰਾ ਕਿਹਾ ਜੋ ਮਨੁੱਖ ਦੇ ਅੰਤਰੀਵ ਭਾਵਾਂ ਨੂੰ ਜਨਮ ਦਿੰਦਾ ਹੈ ! 'ਪਾਪਾ ਜੀ' ਜ਼ਿਆਦਾ ਰੇਖਾ ਚਿੱਤਰ ਤੇ ਸਫ਼ਰਨਾਮਾ ਪੜ੍ਹਦੇ। ਮੈਂ ਇੱਕ ਵਾਰ ਪੁੱਛਿਆ ਸੀ, "ਤੁਸੀਂ ਆਪਣੀ ਜੀਵਨੀ ਲਿਖਣ ਬਾਰੇ ਕਦੇ ਸੋਚਿਆ ਹੈ?" ਤਾਂ ਉਹਨਾਂ ਨੇ ਜੁਆਬ ਦਿੱਤਾ, "ਮੈਂ ਜੋ ਲਿਖਦਾ ਹਾਂ ਮੈਂ ਉਹੀ ਹਾਂ। ਇਹ ਸੱਚ ਹੈ ਕਿ ਉਹ ਮਨੁੱਖੀ ਮਨ ਦੀਆਂ ਪਰਤਾਂ ਖੋਲ੍ਹਣ ਵਿੱਚ ਨਿਪੁੰਨ ਸਨ। ਲੋਕਾਂ ਵਿੱਚ ਘੁਲ ਮਿਲ ਜਾਂਦੇ। ਉਹਨਾਂ ਵਿੱਚੋਂ ਪਾਤਰ ਲੱਭਦੇ। ਆਪਣੇ ਹਰ ਪਾਤਰ ਨੂੰ ਠਰ੍ਹੰਮੇ ਨਾਲ ਸੁਣਦੇ ਤੇ ਗੱਲਾਂ ਕਰਦੇ। ਉਹਨਾਂ ਦੇ ਸਿਰਜਣ ਦਾ ਅਮਲ ਵਿਰੋਧਤਾ ਵਿੱਚੋਂ ਨਹੀਂ ਸਗੋਂ ਸੰਵਾਦ ਵਿੱਚੋਂ ਉਭਰਦਾ ਹੈ। ਉਹਨਾਂ ਦਾ ਸੰਵਾਦ ਖ਼ੁਦ ਨਾਲ ਵੀ ਹੁੰਦਾ ਤੇ ਖ਼ੁਦ ਨਾਲੋਂ ਬਾਹਰ ਵੀ। ਉਹਨਾਂ ਦੇ ਪਾਤਰ ਸਰਬਵਿਆਪੀ ਹਨ। ਉਹਨਾਂ ਦੀਆਂ ਲਿਖਤਾਂ ਚੇਤਨ ਤੇ ਅਵਚੇਤਨ ਉੱਤੇ ਪ੍ਰਕਾਸ਼ ਪਾਉਂਦੀਆਂ ਹਨ।

ਇਹ ਲਿਖਤਾਂ ਭੋਲੇ ਭਾਅ ਤੇ ਸਹਿਜ ਸੁਭਾਅ ਤੁਰਦੀਆਂ ਹਨ। ਬਹੁਤੀਆਂ ਰਚਨਾਵਾਂ ਸਮਾਜ ਪ੍ਰਤੀ ਪ੍ਰਤੀਬੱਧ ਹਨ ਅਤੇ ਪ੍ਰਗਤੀਵਾਦੀ ਸਮਾਜ ਨੂੰ ਸੇਧ ਦੇਣ ਵਾਲੀਆਂ ਹਨ। ਬਹੁਤੀਆਂ ਲਿਖਤਾਂ ਮਾਨਵੀ ਰਿਸ਼ਤਿਆਂ ਦੀ ਟੁੱਟ ਭੱਜ ਤੇ ਆਰਥਕ ਥੁੜਾਂ

ਨਾਲ ਸੰਬੰਧਤ ਹਨ ਅਤੇ ਬਹੁਤੀਆਂ ਪੇਂਡੂ ਧਰਾਤਲ ਨਾਲ। ਇਸਦਾ ਇਹ ਵੀ ਕਾਰਨ ਹੈ ਕਿ ਉਹ ਆਪਣੀਆਂ ਜੜ੍ਹਾਂ ਤੋਂ ਟੁੱਟੇ ਨਹੀਂ ਸਨ। ਕਹਾਣੀਆਂ ਤੋਂ ਬਾਅਦ ਜੇ ਉਹਨਾਂ ਦੇ ਨਾਵਲਾਂ ਦੀ ਗੱਲ ਕਰੀਏ ਤਾਂ ਇਹ ਨਾਵਲ ਨਵੀਂ ਪਰੰਪਰਾ ਤੇ ਨਵੇਂ ਦ੍ਰਿਸ਼ਟੀਕੋਣ ਨਾਲ ਸਿਰਜੇ ਗਏ। ਵੱਖਰੀ ਸੋਚ ਅਤੇ ਵੱਖਰੀ ਸ਼ੈਲੀ ਉਹਨਾਂ ਦੀਆਂ ਲਿਖਤਾਂ ਦੀ ਸ਼ਾਨ ਸਨ। ਲੇਖਕ ਕਦੇ ਵੀ ਆਪਣੀਆਂ ਲਿਖਤਾਂ ਤੋਂ ਵੱਖਰਾ ਨਹੀਂ ਹੁੰਦਾ। ਖ਼ੂਬਸੂਰਤ ਤੇ ਸਾਫ਼ ਸੁਥਰੀਆਂ ਕਹਾਣੀਆਂ ਵਿੱਚ ਉਹਨਾਂ ਦੀ ਆਪਣੀ ਸ਼ਖ਼ਸੀਅਤ ਦਾ ਝਲਕਾਰਾ ਪੈਂਦਾ ਸੀ। ਇਸੇ ਕਰ ਕੇ ਉਹਨਾਂ ਦੇ ਪਾਤਰਾਂ ਵਿੱਚ ਲਿੰਗ ਵਿਤਕਰੇ ਦੀ ਵੀ ਗੱਲ ਨਹੀਂ ਹੋਈ। ਉਹ ਇਸ ਗੱਲ ਦੇ ਵਿਰੋਧੀ ਸਨ। ਉਹਨਾਂ ਕਦੇ ਵੀ ਆਪਣੇ ਪਾਤਰਾਂ ਦੀ ਸੰਘੀ ਨਹੀਂ ਘੁੱਟੀ ਚਾਹੇ ਉਹ ਪਾਤਰ ਮਰਦ ਸਨ ਜਾਂ ਔਰਤਾਂ। ਉਹਨਾਂ ਵੱਖਰੇ-ਵੱਖਰੇ ਸੱਭਿਆਚਾਰਾਂ ਦੇ ਟਕਰਾਅ ਵੀ ਪੇਸ਼ ਕੀਤੇ। ਉਹਨਾਂ ਨੇ ਹਮੇਸ਼ਾ ਸੁਤੰਤਰ ਹੋ ਕੇ ਲਿਖਿਆ ਤੇ ਉਹਨਾਂ ਦੇ ਪਾਤਰ ਵੀ ਸੁਤੰਤਰ ਸਨ।

ਅਕਸਰ ਮੈਂ ਕਈ ਵਾਰ ਲੰਮਾਂ ਸਮਾਂ ਨਾ ਲਿਖਣਾ। ਸੁਸਤ ਚਾਲ ਚੱਲਦੀ ਪਰ ਜਦੋਂ ਮੈਂ ਉਹਨਾਂ ਨੂੰ ਲਿਖਦਾ ਵੇਖਦੀ ਤਾਂ ਮਹਿਸੂਸ ਕਰਦੀ "ਪਾਪਾ ਜੀ" ਕਦੇ ਵੀ ਲਿਖਣ ਤੋਂ ਅੱਕਦੇ ਥੱਕਦੇ ਨਹੀਂ। ਮੈਨੂੰ ਉਹਨਾਂ ਤੋਂ ਐਨਰਜੀ ਮਿਲਦੀ। ਉਹ ਮੇਰੇ ਪ੍ਰੇਰਨਾ ਸਰੋਤ ਬਣ ਜਾਂਦੇ।

ਜਦੋਂ 2016 ਵਿੱਚ ਉਹਨਾਂ ਦਾ ਨਾਵਲ "ਮੈਂ ਕਸੁੰਭੜਾ ਚੁਗ ਚੁਗ ਹਾਰੀ' ਤੇ 2016 ਵਿੱਚ ਹੀ ਉਹਨਾਂ ਦਾ ਨਾਵਲ 'ਮੋਕਲਾ ਰਾਹ' ਆਇਆ ਤਾਂ ਮੈਂ ਮਹਿਸੂਸ ਕੀਤਾ ਕਿ ਉਹਨਾਂ ਦੀਆਂ ਲਿਖਤਾਂ ਅੰਦਰ ਪ੍ਰੌੜ ਉਮਰ ਦਾ ਠਹਿਰਾਅ ਸੀ। ਉਮਰ ਦੇ ਅਨੁਭਵ ਨੇ ਉਹਨਾਂ ਦੀਆਂ ਲਿਖਤਾਂ ਵਿੱਚ ਤਵਾਜ਼ਨ ਕਾਇਮ ਰੱਖਿਆ। ਇਸੇ ਕਰ ਕੇ ਇਸ ਸਾਹਿਤਕਾਰ ਨੇ ਪ੍ਰੌੜ ਉਮਰ ਵਿੱਚ ਕਹਾਣੀਆਂ ਤੇ ਨਾਵਲਾਂ ਦੀ ਰਚਨਾ ਕਰ ਕੇ ਸਾਹਿਤ ਵਿੱਚ ਆਪਣਾ ਨਾਂ ਬਣਾਇਆ।

ਅੱਜ ਮੈਂ ਇਸ ਪ੍ਰਬੁੱਧ ਤੇ ਜ਼ਹੀਨ ਇਨਸਾਨ ਨੂੰ ਦਿਲੋਂ ਯਾਦ ਕਰ ਰਹੀ ਹਾਂ। ਅੱਜ ਉਹ ਸਾਡੇ ਵਿਚਕਾਰ ਨਹੀਂ। ਉਹਨਾਂ ਦੇ ਜਾਣ ਨਾਲ ਸਾਹਿਤ ਨੂੰ ਅਤੇ ਸਾਨੂੰ ਬਹੁਤ ਵੱਡਾ ਘਾਟਾ ਪਿਆ। ਮੈਂ 'ਪਾਪਾ ਜੀ' ਨੂੰ ਉਹਨਾਂ ਦੀ ਪਹਿਲੀ ਬਰਸੀ 'ਤੇ ਨਮਨ ਕਰਦੀ ਹਾਂ।

ਲੈਕਚਰਾਰ ਬਾਇਲੋਜੀ,
ਕੋਟਕਪੂਰਾ।
ਸੰਪਰਕ: 97819-20116

# ਮਾਏ ਨੀ

*-ਰਾਜਨਦੀਪ ਕੌਰ ਮਾਨ*

ਮਾਏ ਨੀ ਦਸ ਕਿਹੜੀ ਰੁੱਤੇ ਜਾਏ,
ਇਹ ਜਿੰਦਗੀ ਦੀ ਵਾਟ ਲੰਮੇਰੀ,
ਕੱਟਣ ਵਿੱਚ ਨਾ ਆਏ।
ਇਹ ਦੋਮੂੰਹੀ ਦੁਨੀਆਂ ਸਾਡੇ,
ਸੁਪਨੇ ਡੱਸਦੀ ਜਾਏ।

ਦਸ ਨੀ ਬਾਬਲ ਕਿਉਂ ਨਾ ਸੌਂਦਾ,
ਜਾਗ ਕੇ ਰਾਤ ਲੰਘਾਏ।
ਕਾਹਦੀਆਂ ਹੋਈਆਂ ਧੀਆਂ ਵਿਹੜੇ,
ਪੈਣ ਖਾਣ ਨੂੰ ਸਾਏ।
ਮਾਏ ਨੀ ਦਸ ਕਿਹੜੀ ਰੁੱਤੇ ਜਾਏ।

ਆਪਣੇ ਆਪ ਨਾ ਆਈਆਂ ਜੱਗ ਤੇ,
ਨਾ ਕੋਈ ਪਾਪ ਕਮਾਏ।
ਧੀ ਹੋਣਾ ਕਿਉ ਮਾੜਾ ਸੌਦਾ,
ਕਿਉਂ ਨਾ ਜੱਗ ਨੂੰ ਭਾਏ।
ਮਾਏ ਨੀ ਦੱਸ ਕਿਹੜੀ ਰੁੱਤੇ ਜਾਏ।

ਧੀਆਂ ਅਤੇ ਧਰੇਕਾਂ ਦੇ ਨਾਲ,
ਰੌਣਕ ਵੇਹੜੇ ਆਏ।
ਸਾਰੀ ਉਮਰਾ ਦੁੱਖ ਵੰਡਾਵਣ,
ਪੁੱਤ ਨਾ ਸਮਝਣ ਮਾਏ।
ਮਾਏ ਨੀ ਦਸ ਕਿਹੜੀ ਰੁੱਤੇ ਜਾਏ।

**ਸੰਪਰਕ** - 6239326166

# ਇੱਕ ਕਲਾੱਕ, ਵਕਤ ਹਜ਼ਾਰ

ਸ਼ਹਿਰ ਦੀ ਉੱਚੀ ਇਮਾਰਤ 'ਤੇ ਕਲਾੱਕ ਲਮਕ ਰਿਹਾ,
ਸਾਰਿਆਂ ਨੇ ਸਮਾਂ ਦੇਖਿਆ
8 ਵੱਜ ਗਏ
ਮਜ਼ਦੂਰ ਲਈ ਦਿਹਾੜੀ ਦੇ
ਕਲਰਕ ਲਈ ਦਫਤਰ ਦੇ
ਡਾਕਟਰ........ਹਸਪਤਾਲ
ਵਿਦਿਆਰਥੀ ........ਸਕੂਲ
ਸ਼ਹਿਰ ਦੇ ਹਰ ਬਾਸ਼ਿੰਦੇ ਲਈ ਅੱਠ ਇਕਸਾਰ ਵਜਦੇ ਹਨ
ਪਰ ਸਭ ਦਾ ਵਕਤ ਇਕਸਾਰ ਨਹੀਂ।

*-ਕੁਲਦੀਪ ਨਿਆਜ਼*

*99143-63437*

# ਭਵਿੱਖ ਦੇ ਵਾਰਿਸ

*-ਸੁਖਮੀਤ ਕੌਰ ਚੀਮਾਂ*

ਕਹਿੰਦੇ ਨੇ ਕਿਸੇ ਵੀ ਦੇਸ਼ ਦਾ ਇਤਿਹਾਸ ਉਸ ਦੀਆਂ ਕੌਮਾਂ ਦੁਆਰਾ ਰਚਿਆ ਜਾਂਦਾ ਹੈ। ਜਿੰਨਾ ਕੁਰਬਾਨੀਆਂ ਤੇ ਹਿੰਮਤਾਂ ਨਾਲ ਭਰਿਆ ਕਿਸੇ ਦੇਸ਼ ਦਾ ਇਤਿਹਾਸ ਹੋਵੇਗਾ ਉਨੇ ਹੀ ਨਿਡਰ ਤੇ ਸਾਹਸੀ ਉਸ ਦੇਸ਼ ਦੇ ਲੋਕ ਹੋਣਗੇ। ਜਿਵੇਂ ਇਤਿਹਾਸ ਕੌਮਾਂ ਦੁਆਰਾ ਬਣਾਇਆ ਜਾਂਦਾ ਹੈ ਉਵੇਂ ਹੀ ਦੇਸ਼ ਦੇ ਭਵਿੱਖ ਲਈ ਕੌਮ ਦੀ ਕਾਰਗੁਜਾਰੀ ਤੇ ਹੀ ਨਿਰਭਰ ਹੁੰਦਾ ਹੈ। ਜਿੰਨੇ ਮਜਬੂਤ ਕਿਸੇ ਕੌਮ ਦੇ ਲੋਕ ਹੋਣਗੇ ਓਨੀ ਹੀ ਪੱਕੀ ਅਤੇ ਪੱਧਰੀ ਨੀਂਹ ਕੌਮ ਦੇ ਭਵਿੱਖ ਦੀ ਵੀ ਹੋਵੇਗੀ। ਕਿਸੇ ਵੀ ਕੌਮ ਦਾ ਭਵਿੱਖ ਉਸ ਕੌਮ ਦੇ ਨਿੱਕੇ-ਨਿੱਕੇ ਕੋਮਲ ਕਲੀਆਂ ਵਰਗੇ ਮਾਸੂਮ ਬੱਚੇ ਹੁੰਦੇ ਹਨ ਜੋ ਵੱਡੇ ਹੋ ਕੇ ਆਪਣੇ ਮਾਂ ਬਾਪ ਅਤੇ ਮੁਲਕ ਦੇ ਭਵਿੱਖ ਦੀ ਲੋਅ ਬਣਦੇ ਹਨ। ਹਰ ਦੇਸ਼ ਅਤੇ ਹਰ ਮਾਂ-ਬਾਪ ਨੂੰ ਆਪਣੇ ਜਵਾਨ ਹੋ ਰਹੇ ਬੱਚਿਆਂ ਤੋਂ ਚੰਗੇ ਭਵਿੱਖ ਦੀ ਆਸ ਹੁੰਦੀ ਹੈ ਅਤੇ ਹੋਵੇ ਵੀ ਕਿਉਂ ਨਾ ਕਿਉਂਕਿ ਫਸਲ ਦੀ ਪਨੀਰੀ ਹਮੇਸ਼ਾਂ ਉਸ ਤੋਂ ਚੰਗਾ ਫਲ ਪ੍ਰਾਪਤ ਕਰਨ ਲਈ ਹੀ ਬੀਜੀ ਜਾਂਦੀ ਹੈ। ਪਰ ਜੇਕਰ ਕੋਈ ਕੁਦਰਤੀ ਆਫਤ ਆ ਕੇ ਪੱਕਦੀ ਫਸਲ ਨੂੰ ਤਬਾਹ ਕਰ ਦੇਵੇ ਤਾਂ ਪਨੀਰੀ ਬੀਜਣ ਵਾਲੇ ਦੀਆਂ ਆਸਾਂ ਤਹਿਸ-ਨਹਿਸ ਹੋ ਜਾਂਦੀਆਂ ਨੇ।

ਕੁਝ ਇਸੇ ਤਰ੍ਹਾਂ ਦੀ ਹੀ ਤਬਾਹੀ ਸਾਡੀ ਜਵਾਨ ਹੋ ਰਹੀ ਪੀੜ੍ਹੀ ਦੀ ਹੋ ਰਹੀ ਹੈ। ਫੋਨ, ਇੰਟਰਨੈੱਟ, ਸੋਸ਼ਲ ਮੀਡੀਆ, ਫੈਸ਼ਨ ਤੇ ਨਸ਼ਿਆਂ ਵਰਗੇ ਤੂਫਾਨ ਇਸ ਪਨੀਰੀ ਨੂੰ ਤਬਾਹ ਕਰ ਰਹੇ ਹਨ ਤੇ ਸਾਡੇ ਆਉਣ ਵਾਲੇ ਉਜਲੇ ਭਵਿੱਖ ਦੀਆਂ ਆਸਾਂ ਧੁੰਦਲੀਆਂ ਹੁੰਦੀਆਂ ਜਾ ਰਹੀਆਂ ਹਨ।

ਹੈਰਾਨੀ ਹੁੰਦੀ ਹੈ ਇਹ ਤੱਕ ਕੇ ਕਿ ਦਸ ਕਦਮ ਤੁਰਦਿਆਂ ਹੀ ਬੱਚੇ ਥੱਕ ਹਾਰ ਕੇ ਬੈਠ ਜਾਂਦੇ ਹਨ ਅਤੇ ਫੋਨ ਚਲਾਉਂਦੇ ਹੋਏ ਸਾਰੀ ਰਾਤ ਲੰਘ ਜਾਣ ਤੇ  ਵੀ ਉਨ੍ਹਾਂ ਨੂੰ ਕੋਈ ਥਕਾਵਟ ਨਹੀਂ ਹੁੰਦੀ। ਸਕੂਲ ਦੀ ਪ੍ਰਾਥਨਾ ਸਭਾ ਵਿੱਚ ਖੜ੍ਹੇ- ਖੜ੍ਹੇ ਚੱਕਰ ਖਾ ਕੇ ਡਿਗ ਦੇ ਬੱਚਿਆਂ ਨੂੰ ਦੇਖ ਕੇ ਮਨ ਵਿਚ ਇਹ ਸੋਚ ਉਭੱਰਦੀ ਹੈ ਕਿ ਦੇਸ਼ ਦਾ ਰਾਸ਼ਟਰੀ ਗਾਣ ਸੁਣ ਕੇ ਤਾਂ ਠੰਡੇ ਲਹੂ ਵੀ ਗਰਮ ਹੋ ਜਾਂਦੇ ਨੇ ਤੇ ਉਹਨਾਂ ਵਿਚ ਦੇਸ਼ ਲਈ ਮਰ-ਮਿਟਣ ਦਾ ਜਜਬਾ ਭਰ ਜਾਂਦਾ ਹੈ। ਫਿਰ ਕਿਉਂ ਉਹੀ ਰਾਸ਼ਟਰੀ ਗਾਣ ਇਨ੍ਹਾਂ ਬੱਚਿਆਂ ਵਿੱਚ ਜੋਸ਼ ਨਹੀਂ ਭਰ ਰਿਹਾ? ਬਹੁਤ ਸਾਰੇ ਬੱਚੇ ਸਕੂਲਾਂ ਵਿੱਚ ਦੁਪਹਿਰ ਦੀ ਰੋਟੀ ਨਹੀਂ ਲੈ ਕੇ ਆਉਂਦੇ ਕਿਉਂਕਿ ਠੰਡੀ ਰੋਟੀ ਉਨ੍ਹਾਂ ਨੂੰ ਸੁਆਦ ਨਹੀਂ ਲੱਗਦੀ ਤੇ ਹੋਟਲਾਂ ਅਤੇ ਰੇੜ੍ਹੀਆਂ ਉਤੇ ਚਾਰ ਚਾਰ ਦਿਨ ਦੇ ਬਚੇ ਫਾਸਟ ਫੂਡ ਖਾਣ ਲਈ ਉਹ ਤਰਸਦੇ ਰਹਿੰਦੇ ਹਨ।ਪੇਪਰਾਂ ਦੇ ਦਿਨਾਂ ਵਿਚ ਪੜ੍ਹਨ ਦੀ ਬਜਾਇ ਨਕਲ ਤੇ ਆਸ ਰੱਖ ਕੇ ਚੰਗੇ ਨੰਬਰਾਂ ਦੀ ਉਮੀਦ ਰੱਖਦੇ ਹਨ। ਘਰ ਦੇ ਛੋਟੇ ਛੋਟੇ ਕੰਮਾਂ ਵਿੱਚ ਮਾਂ ਬਾਪ ਦਾ ਹੱਥ ਵਟਾਉਣ ਵਿਚ ਇੰਨ੍ਹਾਂ ਬੱਚਿਆਂ ਨੂੰ ਔਖਿਆਈ ਹੁੰਦੀ ਹੈ। ਟੀ.ਵੀ. ਜਾਂ ਕੰਪਿਊਟਰ ਅਗੇ ਬੈਠੇ ਇਹ ਨਾ ਹੀ ਅੱਕਦੇ ਹਨ ਅਤੇ ਨਾ ਹੀ ਥੱਕਦੇ। ਜਿੰਨ੍ਹਾਂ ਗੱਲਾਂ ਦੀ ਸਕੂਲ ਵਿੱਚ ਮਨਾਹੀ ਹੁੰਦੀ ਹੈ ਉਹੀ ਗੱਲਾਂ ਅਤੇ ਕੰਮ ਇਹਨਾਂ ਨੂੰ ਕਰਨੇ ਚੰਗੇ ਲੱਗਦੇ ਹਨ। ਭਾਵੇਂ ਬਚਪਨ ਸ਼ਰਾਰਤੀ ਹੁੰਦਾ ਹੈ ਅਤੇ ਹੋਣਾ ਵੀ ਚਾਹੀਦਾ ਹੈ ਪਰ ਗਲਤੀਆਂ ਨੂੰ ਹੀ ਸ਼ਰਾਰਤਾਂ ਸਮਝ ਲੈਣਾ ਵੀ ਤਾਂ ਗਲਤੀ ਹੀ ਹੋਵੇਗੀ।

ਜੇਕਰ ਵੱਡੇ ਬੱਚਿਆਂ ਵੱਲ ਦੇਖਿਆ ਜਾਵੇ ਤਾਂ ਉਹ ਛੋਟਿਆਂ ਨਾਲੋਂ ਸਿਰਫ ਉਮਰ ਵਿੱਚ ਹੀ ਨਹੀਂ ਗਲਤੀਆਂ ਵਿੱਚ ਵੀ ਚਾਰ ਕਦਮ ਅੱਗੇ ਹਨ। ਇਹਨਾਂ ਨੂੰ ਹਰ ਰੋਜ ਨਵੇਂ ਫੈਸ਼ਨਦਾਰ ਕੱਪੜੇ, ਫੋਨ ਅਤੇ ਜੇਬ ਖਰਚ ਤਾਂ ਚਾਹੀਦਾ ਹੈ ਪਰ ਮਾਤਾ ਪਿਤਾ ਦੀ ਕਿਸੇ ਨਸੀਹਤ ਦੀ, ਬਜ਼ੁਰਗਾਂ ਦੇ ਮਾਰਗ ਦਰਸਨ ਦੀ ਇਨ੍ਹਾਂ ਨੂੰ ਕੋਈ ਲੋੜ ਨਹੀਂ ਹੁੰਦੀ।ਕਾਲਜਾਂ ਵਿਚ ਪੜ੍ਹਦਿਆਂ ਕਿਸੇ ਦੇ ਪਿਆਰ ਵਿੱਚ ਪੈ ਕੇ ਘਰਦਿਆਂ ਸਾਹਮਣੇ ਜਿੱਦ ਤੇ ਅੜ ਜਾਂਦੇ ਹਨ ਤਾਂ ਮਜਬੂਰਨ ਮਾਪਿਆਂ ਕੋਲ ਇਨ੍ਹਾਂ ਅੱਗੇ ਝੁਕਣ ਤੋਂ ਬਿਨਾਂ ਕੋਈ ਚਾਰਾ ਨਹੀਂ ਹੁੰਦਾ। ਕੁਝ ਦੇਰ ਬਾਅਦ ਜਿੱਦ ਤੇ ਅੜ ਕੇ ਬਣਾਇਆ ਗਿਆ ਰਿਸ਼ਤਾ ਜਦੋਂ ਸਿਰੇ ਨਹੀਂ ਚੜ੍ਹਦਾ ਤਾਂ ਵੀ ਦੁੱਖ ਮਾਪਿਆਂ ਨੂੰ ਹੀ ਭੋਗਣਾ ਪੈਂਦਾ ਹੈ। ਇਸੇ ਤਰ੍ਹਾਂ ਨਸ਼ਿਆਂ ਵਿਚ ਹੜ੍ਹ ਚੁੱਕੇ ਨੌਜਵਾਨਾਂ ਦੀ ਬਰਬਾਦੀ ਦਾ ਸਭ ਤੋਂ ਜਿਆਦਾ ਦੁੱਖ ਵੀ ਉਨ੍ਹਾਂ ਦੇ ਘਰ ਵਾਲੇ ਹੀ ਭੁਗਤਦੇ ਹਨ। ਭਾਵੇਂ ਸਮਾਂ ਪਾ ਕੇ ਕਈਆਂ ਨੂੰ ਆਪਣੀ ਗਲਤੀ ਦਾ ਅਹਿਸਾਸ ਵੀ ਹੋ ਜਾਂਦਾ ਹੈ ਤੇ ਗਲਤੀ ਸੁਧਾਰ ਵੀ ਲਈ ਜਾਂਦੀ ਹੈ ਪਰ ਲੰਘਿਆ ਵੇਲਾ ਮੁੜ ਕੇ ਹੱਥ ਨਹੀਂ ਆਉਂਦਾ।

ਅਧਿਆਪਕਾਂ ਅਤੇ ਮਾਪਿਆਂ ਦਾ ਸਤਿਕਾਰ ਕਰਨ ਵਾਲੀਆਂ,ਸਕੂਲਾਂ ਅਤੇ ਕਾਲਜਾਂ ਨੂੰ ਮੰਦਰ ਸਮਝਣ ਵਾਲੀਆਂ ਗੱਲਾਂ ਤਾਂ ਹੁਣ ਕਹਾਣੀਆਂ ਵਿਚ ਰਹਿ ਗਈਆਂ।ਇਹ ਨਹੀਂ ਹੈ ਕਿ ਸਾਰੇ ਬੱਚੇ ਹੀ ਇਸ ਲੀਹ ਤੇ ਤੁਰ ਰਹੇ ਹਨ ਸਗੋਂ ਬਹੁਤ ਸਾਰੇ ਬੱਚਿਆਂ ਨੇ ਬਹੁਤ ਹੀ ਸਮਝਦਾਰੀ ਨਾਲ ਆਪਣੇ ਜੀਵਨ ਨੂੰ ਉੱਚਾ-ਸੁੱਚਾ ਬਣਾਇਆ ਹੈ ਤੇ ਅੱਗੇ ਵੀ ਬਣਾਉਂਦੇ ਰਹਿਣਗੇ।ਹੁਣ ਸਵਾਲ ਇਹ ਉਠਦਾ ਹੈ ਕਿ ਕੀ ਮਾਪੇ ਅਤੇ ਅਧਿਆਪਕ ਇਨ੍ਹਾਂ ਨੂੰ ਸਹੀ ਦਿਸ਼ਾ ਪ੍ਰਦਾਨ ਨਹੀਂ ਕਰ ਰਹੇ? ਜੇਕਰ ਹਾਂ ਤਾਂ ਫਿਰ ਅਜਿਹਾ ਕੀ ਹੈ ਜੋ ਇਨ੍ਹਾਂ ਨੂੰ ਗਲਤ ਦਿਸ਼ਾ ਵੱਲ ਲੈ ਕੇ ਜਾ ਰਿਹਾ ਹੈ? ਅਜਿਹਾ ਕੀ ਕੀਤਾ ਜਾਵੇ ਜੋ ਇਨ੍ਹਾਂ ਨੂੰ ਸਾਰੀ ਰਾਹ ਤੇ ਲੈ ਆਵੇ? ਮਸਲਾ ਗੰਭੀਰ ਹੈ।ਮਾਪਿਆਂ ਅਤੇ ਅਧਿਆਪਕਾਂ ਨੂੰ ਬੈਠ ਕੇ ਸੋਚ ਵਿਚਾਰ ਕਰਨ ਦੀ ਲੋੜ ਹੈ।ਬੱਚਿਆਂ ਨੂੰ ਸਮਝ ਕੇ ਨਾ ਸਿਰਫ ਉਨ੍ਹਾਂ ਨੂੰ ਕਿਤਾਬੀ ਸਿੱਖਿਆ ਸਗੋਂ ਜ਼ਿੰਦਗੀ ਦੀਆਂ ਮੁਸਕਲਾਂ ਨਾਲ ਜੂਝਣ ਦੀ ਸਿੱਖਿਆ ਦੇਣ ਦੀ ਲੋੜ ਹੈ ਤਾਂ ਕਿ ਉਹ ਆਪਣਾ ਅਤੇ ਅਪਣੀ ਕੌਮ ਦਾ ਸਹੀ ਅਰਥਾਂ ਵਿੱਚ ਭਵਿੱਖ ਬਨਣ ਤਾਂ ਜੋ ਉਹਨਾਂ ਤੋਂ ਲਗਾਈਆਂ ਸਾਡੀਆਂ ਉਮੀਦਾਂ ਦਾ ਫਲ ਪੱਕਣ ਤੋਂ ਪਹਿਲਾਂ ਹੀ ਨਾ ਝੜ ਜਾਵੇ।

ਸੰਪਰਕ - 98124-58568

# ਆਪਣੇ ਮਨ ਦੀ ਸਿਹਤ ਖ਼ਾਤਰ ਰੱਬ ਦੀ ਖੋਜ ਕਰੋ



-ਮਨਦੀਪ ਜਲੋਟਾ (IRS)

ਸਰੀਰ ਅਤੇ ਮਨ ਪੂਰੀ ਤਰ੍ਹਾਂ ਨਾਲ ਸਾਡੇ ਆਪਣੇ ਨਹੀਂ ਹੁੰਦੇ, ਅਸੀਂ ਇਸ ਨੂੰ ਆਪਣੇ ਪੂਰਵਜਾਂ ਤੋਂ ਵਿਰਾਸਤ ਵਿੱਚ ਪ੍ਰਾਪਤ ਕਰਦੇ ਹਾਂ, ਜੋ ਕਿ ਲੱਖਾਂ ਸਾਲਾਂ ਦੇ ਕ੍ਰਮ ਵਿਕਾਸ ਦੇ ਦੌਰਾਨ ਵਿਕਸਤ ਹੋਏ ਹਨ। ਇਸ ਤੋਂ ਕੋਈ ਮਨਾਹੀ ਨਹੀਂ ਕੀਤੀ ਜਾ ਸਕਦੀ ਕਿ ਸਾਡਾ ਮਸਤਿਸ਼ਕ, ਕੁਦਰਤ ਅਤੇ ਸਾਡੇ ਬਦਲਦੇ ਵਾਤਾਵਰਣ ਅਤੇ ਸਮੇਂ-ਸਮੇਂ ਦੀਆਂ ਮੰਗਾਂ ਦੇ ਅਨੁਕੂਲ ਵਿਕਸਤ ਹਇਆ ਹੈ। ਇਸ ਤੋਂ ਇਲਾਵਾ, ਆਦਿ ਕਾਲ ਤੋਂ ਹੀ ਇਹ ਵਧੇਰੇ ਅਨਿਸ਼ਚਿਤਤਾ ਅਤੇ ਅਵਿਸ਼ਵਾਸ ਦੇ ਸਮੇਂ, ਜਦੋਂ ਜੰਗਲੀ ਜਾਨਵਰਾਂ ਤੋਂ ਹਮਲੇ ਦਾ ਡਰ, ਸੋਕੇ, ਹੜ੍ਹ ਅਤੇ ਬਿਮਾਰੀਆਂ ਦਾ ਡਰ, ਨਾ ਹੀ ਕੋਈ ਡਾਕਟਰੀ ਵਿਗਿਆਨ ਪੈਦਾ ਹੋਇਆ ਸੀ ਅਤੇ ਨਾ ਹੀ ਕੋਈ ਐਸਾ ਸਹਾਰਾ ਜੋ ਮਾਨਵ ਨੂੰ ਸਾਂਤਵਣਾ ਦੇਵੇ, ਇਸ ਤਰ੍ਹਾਂ ਸਾਡਾ ਮਨ ਬਹੁਤ ਸਹਿਣਸ਼ੀਲ ਬਣਦਾ ਗਿਆ। ਉਹਨਾਂ ਔਖੀਆਂ ਸਥਿਤੀਆਂ ਵਿੱਚ ਇਹ ਵਿਕਸਤ ਹੋਇਆ ਹੈ। ਇਸ ਦੇ ਨਾਲ ਹੀ ਮਨ ਦੀਆਂ ਕੁੱਝ ਜ਼ਰੂਰਤਾਂ ਵੀ ਪੈਦਾ ਹੋਈਆਂ, ਜਿਹੜੀਆਂ ਇਹ ਆਪਣੇ ਆਪ ਨੂੰ ਕਾਇਮ ਅਤੇ ਸੁਰੱਖਿਅਤ ਰੱਖਣ ਲਈ ਪੂਰਾ ਕਰਨਾ ਚਾਹੁੰਦਾ ਹੈ। ਇਹਨਾਂ ਜ਼ਰੂਰਤਾਂ ਵਿੱਚੋਂ, ਇੱਕ ਜ਼ਰੂਰਤ ਨਿਸ਼ਚਤਤਾ ਦੀ ਭਾਲ ਕਰਨ ਦੀ ਸੀ, ਉਸ ਦੀ ਓਟ ਲੈਣਾ ਜੋ ਇਸ ਮਨ ਨੂੰ ਹਮੇਸ਼ਾ ਡਰ, ਚਿੰਤਾ ਅਤੇ ਬਦਕਿਸਮਤੀ ਤੋਂ ਛੁਟਕਾਰਾ ਪੁਆ ਸਕੇ, ਇਸਨੂੰ ਸਕਾਰਾਤਮਕ ਬਣਾਵੇ ਅਤੇ ਜ਼ਿਆਦਾ ਸੋਚਣਾ, ਚਿੰਤਾ ਤੋਂ ਛੁਟਕਾਰਾ ਦੇਵੇ। ਮਨ ਦੀ ਇਹ ਜ਼ਰੂਰਤ ਵਿਲੱਖਣ ਸੀ, ਜਿਸ ਨੂੰ ਪੂਰਾ ਕਰਨ ਲਈ ਮਨ ਅਜੋਕੀ ਮਹਾਂਸ਼ਕਤੀ ਉੱਤੇ ਵਿਸ਼ਵਾਸ ਕਰਨਾ ਚਾਹੁੰਦਾ ਸੀ, ਜੋ ਮਨੁੱਖੀ ਜ਼ਿੰਦਗੀ ਦੀਆਂ ਸਾਰੀਆਂ ਮੁਸਕਲਾਂ ਵਿੱਚੋਂ ਲੰਘ ਸਕੇ। ਉਸਦੀ ਇਹ ਮਹਾਂਸ਼ਕਤੀ ਸੀ ਸਿਰਜਣਾ ਉਸਦੀ ਮੁਸੀਬਤਾਂ ਤੋਂ ਵੱਡੀ ਹੋਣੀ ਚਾਹੀਦੀ ਸੀ, ਤਾਂ ਹੀ ਉਹ ਸਾਕਾਰਾਤਮਕ ਰਹਿ ਸਕਦਾ ਸੀ।

ਉਹ ਜ਼ਰੂਰਤ ਹੈ ਰੱਬ ਵਿੱਚ ਵਿਸ਼ਵਾਸ ਦੀ ਲੋੜ, ਅਤੇ ਸਿਰਫ ਦੋ-ਤਿੰਨ ਪੀੜ੍ਹੀਆਂ ਵਿੱਚ, ਜਦ ਤੋਂ ਅਸੀਂ ਵਿਗਿਆਨ ਵਿੱਚ ਜ਼ਿਆਦਾ ਵਿਸ਼ਵਾਸ ਕਰਨ ਲੱਗੇ ਹਾਂ (ਜੋ ਕਿ ਚੰਗਾ ਹੈ), ਅਸੀਂ ਇਸ ਮਨ ਦੀ ਰੱਬ ਦੀ ਲੋੜ ਨੂੰ ਇਨਕਾਰ ਕਰਨ ਲੱਗ ਪਏ ਹਾਂ। ਹੁਣ ਅਸੀਂ ਇਸ ਜ਼ਰੂਰਤ ਨੂੰ ਪੂਰਾ ਕਰਨ ਤੋਂ ਇਨਕਾਰ ਨਹੀਂ ਕਰ ਸਕਦੇ ਕਿਉਂਕਿ ਸਾਡਾ ਮਨ ਦਿਮਾਗ ਕਈ ਲੱਖਾਂ ਹਜ਼ਾਰਾਂ ਸਾਲਾਂ ਤੋਂ ਇਸ ਤੇ ਨਿਰਭਰ ਰਹੇ ਹਨ। ਯਾਦ ਰੱਖੋ ਤੁਸੀਂ ਸਿਰਫ ਤੁਸੀਂ ਨਹੀਂ ਹੋ, ਤੁਸੀਂ ਇਹ ਸਰੀਰ ਅਤੇ ਦਿਮਾਗ ਆਪਣੇ ਬਜ਼ੁਰਗਾਂ ਕੋਲੋਂ ਲਿਆ ਹੈ, ਇਸਦੀ ਬਾਇਓਲੋਜੀ ਅਜੇ ਵੀ ਪੁਰਾਤਨ ਜ਼ਮਾਨੇ ਵਾਲੀ ਹੀ ਹੈ। ਕੇਵਲ ਮਨ ਦਾ ਮਹਾਸ਼ਕਤੀ ਵਿੱਚ ਵਿਸ਼ਵਾਸ ਦੀ ਜ਼ਰੂਰਤ ਨੂੰ ਅਸਵੀਕਾਰ ਕਰਨਾ ਅਤੇ ਇਸ ਤਰਕ ਨਾਲ ਤਬਦੀਲ ਕਰਨਾ ਕਿ ਇੱਥੇ ਕੋਈ ਮਹਾਸ਼ਕਤੀ ਨਹੀਂ ਹੈ, ਤੁਸੀਂ ਆਪਣੇ ਮਨ ਦਿਮਾਗ ਕੋਲੋਂ ਉਸਦੀ ਜ਼ਰੂਰਤ ਪੂਰੀ ਨਹੀਂ ਕਰਨ ਦੇ ਰਹੇ।

ਆਓ ਇਸਦਾ ਇਕ ਹੋਰ ਪੱਖ ਵੀ ਵੇਖਦੇ ਹਾਂ, ਜ਼ਰਾ ਤੁਸੀਂ ਸੋਚੋ, ਅਸੀਂ ਕਿਸ ਨਾਲ ਸਬ ਤੋਂ ਵੱਧ ਗੱਲਬਾਤ ਕਰਦੇ ਹਾਂ ?... ਤੁਹਾਡੇ ਦੋਸਤ... ਮਾਪੇ.. ਨਹੀਂ... ਇਹ ਹੈ ਤੁਸੀਂ ਆਪ। ਇਹ 'ਮੈਂ' ਤੋਂ 'ਮੈਂ' ਤੱਕ ਦੀ ਨਿਰੰਤਰ ਅੰਦਰੂਨੀ ਗੱਲਬਾਤ ਹੈ। ਇੱਥੇ ਬਹੁਤ ਸਾਰੇ ਵਿਸ਼ੇ ਹਨ ਜੋ ਤੁਸੀਂ ਕਿਸੇ ਨਾਲ ਸਾਂਝਾ ਨਹੀਂ ਕਰ ਸਕਦੇ, ਬਹੁਤ ਸਾਰੇ ਡਰ, ਚਿੰਤਾਵਾਂ। ਇਹ ਤੁਸੀਂ ਆਪਣੇ ਆਪ ਦੂਰ ਨਹੀਂ ਕਰ ਸਕਦੇ, ਨਾ ਹੀ ਕਿਸੀ ਦੀ ਸਹਾਇਤਾ ਨਾਲ। ਤੁਹਾਡੇ ਕੋਲ ਹਰ ਵਕਤ ਵੀ ਕੋਈ ਉਪਲੱਭਧ ਨਹੀਂ ਰਹਿ ਸਕਦਾ, ਜੋ ਹਮੇਸ਼ਾ ਹਮਦਮ ਹੋਵੇ। ਇਸਦਾ ਮਤਲਬ ਇਹ ਵੀ ਹੈ ਕਿ ਤੁਸੀਂ ਆਪਣੇ ਸਭ ਤੋਂ ਚੰਗੇ ਦੋਸਤ ਹੋ। ਕਿਉਂਕਿ ਤੁਸੀਂ ਹਮੇਸ਼ਾ ਆਪਣੇ ਆਪ ਦੇ ਸਬ ਤੋਂ ਕੋਲ ਹੋ, ਕੀ ਮੈਂ ਸਹੀ ਕਿਹਾ ਨਾ ?

ਅਸੀਂ ਸਭ ਬਹੁਤ ਸਮੇਂ ਆਪਣੇ ਆਪ ਨਾਲ ਮਨੋ ਮਨ ਗੱਲਬਾਤ ਕਰਦੇ ਹਾਂ, ਅਸੀਂ ਸਾਰੇ ਕਰਦੇ ਹਾਂ, ਮੈਂ ਤੋਂ ਮੈਂ ਤਕ। ਮੈਂ ਹੀ ਮੈਂ ਬਾਰੇ ਮਨੋ ਮਨ ਗੱਲ ਕਰਨਾ, ਇੱਕ ਮਨੋਵਿਗਿਆਨਕ ਦਬਾਅ ਪੈਦਾ ਕਰਦਾ ਹੈ। ਇਹ ਇਕ ਆਮ ਗੱਲ ਹੈ, ਅਸੀਂ

ਇਕ ਸਮਾਜਿਕ ਪ੍ਰਾਣੀ ਹਾਂ, ਭਾਵ ਮਨ ਸਦਾ ਸਮਾਜੀਕਰਨ ਨੂੰ ਤਰਜੀਹ ਦਿੰਦਾ ਹੈ। ਜਦੋਂ ਤੁਸੀਂ ਮੈਂ ਤੋਂ ਪਾਰ ਵੱਲ ਨੂੰ ਗੱਲ ਕਰਦੇ ਹੋ, ਇਕ ਮਾਨਸਿਕ ਦਬਾਅ ਘੱਟ ਹੁੰਦਾ ਹੈ ਤਾਂ ਨਾਲ ਹੀ, ਤੁਸੀਂ ਸਮਾਜਿਕਤਾ ਵੱਲ ਨੂੰ ਵੱਧ ਰਹੇ ਹੋ। ਸਾਡਾ ਮਨ ਦਿਮਾਗ ਸਮਾਜਿਕ ਹੋਣ ਦੀ ਜ਼ਰੂਰਤ ਦੀ ਪੂਰਤੀ ਕਰਦਾ ਹੈ (ਸਮਾਜਿਕ ਹੋਣਾ ਵੀ ਦਿਮਾਗ ਨੇ ਕ੍ਰਮ ਵਿਕਾਸ ਚੋਂ ਹੀ ਗ੍ਰਹਿਣ ਕੀਤਾ ਹੈ), ਅਤੇ ਤੁਹਾਡਾ ਮਨ ਰੱਬ ਜਾਂ ਓਪਨ ਸਪੇਸ ਨਾਲ ਜੁੜ ਕੇ ਵੀ ਇਕ ਸਬੰਧ ਬਣਾਉਣਾ ਚਾਹੁੰਦਾ ਹੈ, ਜੋ ਕਿ ਇਕ ਸਰਬ ਸ਼ਕਤੀਮਾਨ ਦੋਸਤ ਹੋਵੇ, ਜਿਸ ਦੀ ਓਟ ਵਿੱਚ ਤੁਸੀਂ ਆਪਣੇ ਆਪ ਨੂੰ ਬਹਾਦਰ ਅਤੇ ਸ਼ਕਤੀਸ਼ਾਲੀ ਸਮਝ ਸਕੋ।

ਇੱਥੇ ਤੁਸੀਂ ਆਪਣੇ ਮਨ ਦੀ ਜ਼ਰੂਰਤ, ਜੋ ਕਿ ਓਪਨ ਸਪੇਸ ਨਾਲ ਗੱਲ ਕਰਨਾ ਭਾਵ ਰੱਬ ਨਾਲ, ਜਿਸ ਤੇ ਤੁਸੀਂ ਆਪਣੀਆਂ ਭਾਵਨਾਵਾਂ ਵਿਅਕਤ ਕਰਨੀਆਂ, ਚਿੰਤਾਵਾਂ ਪਾਉਣੀਆਂ, ਲਾਹਨਤਾਵਾਂ ਦੇਣੀਆਂ, ਪਿਆਰ ਨਿਊਛਾਵਰ ਕਰਨਾ। ਇਹ ਰੱਬ ਹੀ ਤੁਹਾਨੂੰ ਅਨਿਸ਼ਚਿਤਤਾ ਅਤੇ ਮਾੜੇ ਕਰਮਾਂ ਤੋਂ ਮਾਨਸਿਕ ਸੁਰਖਿਆ ਮੁਹਈਆ ਕਰਵਾਉਂਦਾ ਹੈ। ਇਹ ਸਭ ਤਾਂ ਸਾਡੇ ਪੂਰਵਜਾਂ ਦਾ ਦਿਮਾਗ ਹਜ਼ਾਰਾਂ ਲੱਖਾਂ ਸਾਲਾਂ ਤੋਂ ਕਰ ਰਿਹਾ ਹੈ, ਅਤੇ ਸਦਾ ਹੀ ਦਿਮਾਗ ਕ੍ਰਮ ਵਿਕਾਸ ਵਿੱਚੋਂ ਅਜੋਕੀ ਮਾਨਸਿਕ ਸਥਿਤੀ ਗ੍ਰਹਿਣ ਹੋਈ ਹੈ। ਇਸ ਮਨ, ਦਿਮਾਗ ਨੂੰ, ਮੈਂ ਤੋਂ ਇਲਾਵਾ, ਇਕ ਨਿਰੰਤਰ ਸਾਥੀ ਦੀ ਲੋੜ ਪੈਂਦੀ ਹੈ।

ਇਹ ਜ਼ਰੂਰਤ ਸਾਡੇ ਪੂਰਵਜ ਜੋ ਕਿ ਟੱਪਰਵਾਸੀ ਸਨ, ਜੰਗਲਾਂ ਵਿਚ ਰਹਿੰਦੇ ਸਨ, ਅਤੇ ਹਮੇਸ਼ਾ ਅਨਿਸ਼ਚਿਤਤਾ ਦਾ ਸਾਹਮਣਾ ਕਰਦੇ ਰਹੇ, ਸੋ ਇਸ ਲਈ, ਅਗਰ ਅਸੀਂ ਆਪਣੇ ਮਨ, ਦਿਮਾਗ ਨੂੰ ਇਸ ਸਾਥੀ ਦੀ ਲੋੜ ਤੋਂ ਵਾਂਝਾ ਕਰਦੇ ਹਾਂ ਤਾਂ ਸਾਡੇ ਅੰਦਰ ਨਾਕਾਰਾਤਮਕ ਭਾਵਨਾਵਾਂ, ਵਿਚਾਰਾਂ ਦੇ ਨਿਕਾਸ ਦਾ ਇਕ ਬਹੁਤ ਕਾਰਗਰ ਤਰੀਕਾ ਹੱਥੋਂ ਨਿਕਲ ਜਾਂਦਾ ਹੈ।

ਰੱਬ ਵਿੱਚ ਵਿਸ਼ਵਾਸ ਨਾ ਕਰਨਾ ਤੁਹਾਨੂੰ ਤਣਾਅ ਲਈ ਵਧੇਰੇ ਸੰਭਾਵਿਤ ਬਣਾ ਸਕਦਾ ਹੈ, ਇਸ ਲਈ ਮਨ ਦੀ ਖ਼ਾਤਰ, ਪ੍ਰਮਾਤਮਾ ਦੀ ਖੋਜ ਕਰੋ ਭਾਵ ਰੱਬ ਦੀ ਉਸ ਸ਼ਕਤੀ ਵਿੱਚ ਵਿਸ਼ਵਾਸ ਕਰੋ ਜੋ ਤੁਹਾਡੀ ਦੇਖਭਾਲ ਕਰਦੀ ਹੈ।

ਸੰਪਰਕ: 70874-67140

## ਰੁੱਖ-ਰਿਸ਼ੀ

*-ਕੁਲਦੀਪ ਨਿਆਜ਼*

ਰੁੱਖ
ਰੁੱਤਾਂ ਦੇ ਸ਼ੀਸ਼ੇ!
ਰੁੱਤਾਂ, ਰੁੱਖਾਂ ਅੱਗੇ ਬਹਿ ਸੰਵਰਦੀਆਂ

ਪਤਝੜ 'ਚ ਨੰਗੇ ਟਾਹਣ
ਰੱਬ ਵੱਲ ਲਹਿਰਦੀਆਂ
ਸੂਫ਼ੀਆਂ ਦੀਆਂ ਬਾਹਾਂ ਵਰਗੇ ਲੱਗਣ
ਬਿਰਹਾ-ਪਤਝੜ, ਪਤਝੜ-ਬਿਰਹਾ

ਅਸੀਂ ਬੋਹੜਾਂ ਨੂੰ ਬਾਬੇ ਨਹੀਂ
ਬੁੜ੍ਹੇ ਸਮਝਿਆ!
ਤੇ ਬਾਬਿਆਂ ਨੂੰ ਬੋਹੜਾਂ ਦੇ ਕਿਰੇ ਪੱਤੇ ਜਾਣ
ਘਰਾਂ 'ਚੋਂ ਹੂੰਝਿਆ

ਰੁੱਤਾਂ ਦੀਆਂ ਆਈਤਾਂ
ਰੁੱਖਾਂ 'ਤੇ ਨਾਜ਼ਲ ਹੁੰਦੀਆਂ

ਰੁੱਖ
'ਪਵਣ ਗੁਰੂ' ਦੇ
ਗੁਰੂ

ਉਹਨਾਂ ਨੇ
ਜੰਗਲ ਵਢਾ ਕੇ
ਸੜਕਾਂ ਦੁਆਲੇ ਰੁੱਖ ਲਗਵਾਏ
ਤੇ ਹਰਿਆਲੀ-ਚਿੰਤਕ ਅਖਵਾਇਆ!

ਰੁੱਖ ਤੇ ਮਨੁੱਖ
'ਖ' ਦੀ ਸਾਂਝ
ਖੈਰ-ਸੁੱਖ ਵਾਲੇ ਖੱਖੇ ਦੀ

*ਸੰਪਰਕ - 99143-63437*

# ਮਿੰਨੀ ਕਹਾਣੀ



## ਕਰੋਨਾ ਵਾਇਰਸ ਦਾ ਮਰੀਜ਼

*-ਸਰਿੰਦਰ ਕੈਲੇ*

ਇਕਰੀਤਾ ਹਸਪਤਾਲ ਵਿਚ ਭਰਤੀ ਹੈ।

ਉਸਨੂੰ ਰਹਿ ਰਹਿ ਕੇ ਘਰ ਦੀ ਯਾਦ ਆ ਰਹੀ ਹੈ। ਮੰਮੀ-ਪਾਪਾ ,ਭੈਣ-ਭਰਾ ਤੇ ਸਹੇਲੀਆਂ ਉਸਦੀਆਂ ਅੱਖਾਂ ਅੱਗੇ ਘੁਮ ਰਹੇ ਹਨ। ਸਭ ਤੋਂ ਵੱਧ ਯਾਦ ਦਾਦਾ ਜੀ ਦੀ ਆ ਰਹੀ ਹੈ, ਜਿਨ੍ਹਾਂ ਦੀ ਬੁੱਕਲ ਦਾ ਨਿੱਘ ਬਚਪਨ ਤੋਂ ਮਾਣਦੀ ਰਹੀ ਸੀ।ਦਾਦਾ ਜੀ ਪਿਛਲੇ ਦਿਨੀਂ ਉਨ੍ਹਾਂ ਨੂੰ ਮਿਲਣ ਆਏ ਸਨ। ਉਹ ਦਿਨ ਭਰ ਉਨ੍ਹਾ ਨਾਲ ਖੇਡਣ ,ਕਹਾਣੀਆਂ ਸੁਨਣ ਤੇ ਗੱਲਾਂ ਬਾਤਾਂ ਵਿਚ ਮਸਤ ਰਹਿੰਦੀ।ਦਾਦਾ ਜੀ ਨੇ ਆਪਣੇ ਜੇਬੀ ਫੋਨ ਤੋਂ ਫੋਟੋਆਂ ਦਿਖਾਉਂਦਿਆਂ ਦੱਸਿਆ ਸੀ ਕਿ ਕਿਵੇਂ ਅਮਰੀਕਾ ਸਮੁੰਦਰ ਨਾਲ ਲਗਦਾ ਹੈ।ਜਿਥੇ ਤੱਕ ਵੀ ਨਜਰ ਜਾਂਦੀ ,ਪਾਣੀ ਹੀ ਪਾਣੀ ਦਿਖਾਈ ਦਿੰਦਾ ਸੀ। ਬੱਚੇ ਸਮੁੰਦਰ ਕੰਢੇ ਪਾਣੀ ਖੇਡਾਂ ਖੇਡਦੇ ,ਪਾਣੀ ਵਿਚ ਟੱਪਦੇ , ਕੰਢੇ ਖਾਂਦੇ ਪੀਂਦੇ ਤੇ ਖੂਬ ਮਜ਼ੇ ਕਰਦੇ। ਜੰਗਲ ਦੀ ਸੈਰ ਕਰਦੇ ਬੱਚੇ ਬਾਂਦਰ, ਹਾਥੀ, ਸੇਰ, ਕੰਗਾਰੂ, ਊਂਠ,ਹਿਰਨ, ਬਾਰਾਂਸਿੰਗੇ ਤੇ ਹੋਰ ਕਿੰਨੇ ਹੀ ਜੰਗਲੀ ਜੀਵ ਨੇੜਿਉਂ ਦੇਖਦੇ ਉਸਨੂੰ ਬਹੁਤ ਚੰਗੇ ਲਗਦੇ।ਸਮੁੰਦਰ ਵਿਚ ਖੜ੍ਹਾ ਅਜ਼ਾਦੀ ਦਾ ਬੁੱਤ ਦੇਖ ਕੇ ਉਹ ਬੜੀ ਹੈਰਾਨ ਹੁੰਦੀ।ਦਾਦਾ ਜੀ ਦੀ ਮੋਟਰ ਬੋਟ ਵਿਚ ਬੈਠਕੇ ਸਮੁੰਦਰ ਦੀ ਸੈਰ ਕਰਨ ਲਈ ਉਸਦਾ ਮਨ ਲਲਚਾ ਜਾਂਦਾ। ਜਾਣ ਸਮੇ ਦਾਦਾ ਜੀ ਨੇ ਕਿਹਾ ਸੀ,

'ਇਕੀ ਪੁੱਤਰ !ਤੇਰੀਆਂ ਅਗਲੀਆਂ ਛੁੱਟੀਆਂ ਨੂੰ ਮੈਂ ਤੈਨੂੰ ਤੇ ਤੇਰੀ ਮੰਮੀ ਨੂੰ ਜਹਾਜ ਦੀਆਂ ਟਿਕਟਾਂ ਭੇਜ ਦਿਆਂਗਾ। ਆਪਾਂ ਅਮਰੀਕਾ ਦੀ ਸੈਰ ਕਰਾਂਗੇ।'

ਉਹ ਬੜੀ ਬੇਸਬਰੀ ਨਾਲ ਛੁੱਟੀਆਂ ਦੀ ਉਡੀਕ ਕਰ ਰਹੀ ਸੀ ਤਾਂ ਜੋ ਦਾਦਾ ਜੀ ਦੀਆਂ ਦਿਖਾਈਆਂ ਤਸਵੀਰਾਂ ਵਾਲੀਆਂ ਥਾਵਾਂ ਅੱਖੀਂ ਦੇਖਕੇ ਆਨੰਦ ਮਾਣ ਸਕੇ।

ਇਕਰੀਤਾ ਹਸਪਤਾਲ ਵਿਚ ਭਰਤੀ ਹੈ।

ਕੁਝ ਸਮਾਂ ਉਹ ਘਰ,ਪਰਿਵਾਰ ਤੇ ਦਾਦਾ ਜੀ ਨੂੰ ਯਾਦ ਕਰਕੇ ਬਿਤਾ ਲੈਂਦੀ ਹੈ।ਜਿਉਂ ਹੀ ਸੁਪਨ ਸੰਸਾਰ ਵਿਚੋਂ ਬਾਹਰ ਆਉਂਦੀ ਹੈ ,ਕਰੋਨਾ ਮਰੀਜਾਂ ਵਾਲੇ ਹਾਲ ਵਿਚ ਪਈ ਦਾ ਧਿਆਨ ਪਰਤਦਾ ਹੈ,ਉਹ ਉਦਾਸੀ ਦੇ ਆਲਮ ਵਿਚ ਡੁੱਬ ਜਾਂਦੀ ਹੈ।ਨੇੜਲੇ ਮਰੀਜ਼ਾਂ ਵਲ ਆਸ ਭਰੀਆਂ ਨਜਰਾਂ ਨਾਲ ਤੱਕਦੀ ਹੈ ਕਿ ਕੋਈ ਉਸ ਨਾਲ ਗੱਲ ਕਰੇ। ਸਾਰੇ ਮਰੀਜ਼ ਉਸ ਵਾਂਗ ਚੁੱਪ ਦੇ ਛਨਾਟੇ ਵਿਚ ਭਟਕ ਰਹੇ ਹਨ।ਉਸਦਾ ਮਨ ਕਰਦਾ ਹੈ ਕੋਈ ਦੋ ਪਲ ਉਸ ਕੋਲ ਬੈਠੇ ਤੇ ਗੱਲਾਂ ਕਰੇ। ਨਾ ਹੀ ਕੋਈ ਘਰੋਂ ਆਉਂਦਾ ਹੈ।ਕਦੀ ਕਦਾਈਂ ਨਰਸ ਆਉਂਦੀ ਹੈ ।ਉਹ ਉਸ ਵਲ ਤਰਸ ਭਰੀਆਂ ਨਜ਼ਰਾਂ ਨਾਲ ਤੱਕਦੀ ਹੈ।ਉਸਦਾ ਜੀਅ ਕਰਦਾ ਹੈ ਕਿ ਨਰਸ ਉਸਦੇ ਹੱਥ ਉੱਤੇ ਹੱਥ ਰੱਖੇ,ਬਾਂਹ ਤੇ ਮੱਥੇ ਨੂੰ ਪਲੋਸਦਿਆਂ,ਢੇਰ ਸਾਰੀਆਂ ਗੱਲਾਂ ਕਰੇ ਤੇ ਦਿਲਾਸਾ ਦੇਵੇ।ਪਰ ਨਰਸ ਤਾਂ ਦਿਖਾਵਾ ਦੇ ਕੇ ਪਲਾਂ ਵਿਚ ਛਾਈਂ ਮਾਈਂ ਹੋ ਜਾਂਦੀ ਹੈ।

ਇਕਰੀਤਾ ਦਾ ਬੁਖਾਰ ਉਤਰ ਗਿਆ ਹੈ ਪਰ ਸਿਹਤ ਡਿਗਦੀ ਜਾ ਰਹੀ ਹੈ।ਇੰਝ ਲਗਦਾ ਹੈ ਜਿਵੇਂ ਲੰਬੀ ਬਿਮਾਰੀ ਨਾਲ ਘੁਲ ਰਹੀ ਹੋਵੇ।ਗੁੰਮ-ਸੁਮ ਟਿਕਟਿਕੀ ਲਗਾਈ ਕੰਧਾਂ ਵਲ ਤੱਕਦੀ ਰਹਿੰਦੀ ਹੈ।ਜੇ ਅੱਖ ਲਗਦੀ ਵੀ ਹੈ ਤਾਂ ਸੁਪਨਿਆਂ ਵਿਚ ਬੁੜਬੁੜਾਉਂਦੀ, ਡਰ ਕੇ ਉੱਠ ਜਾਂਦੀ ਹੈ ਤੇ ਚੀਕਾਂ ਮਾਰ ਮਾਰ ਆਪਾ ਖੋ ਬੈਠਦੀ ਹੈ।ਹਸਪਤਾਲ ਵਾਲਿਆਂ ਲਈ ਇਹ ਕੋਈ ਗੰਭੀਰ ਸਥਿਤੀ ਨਹੀਂ ਹੈ। ਉਨ੍ਹਾਂ ਲਈ ਅਜਿਹੇ ਮਰੀਜ਼ਾਂ ਦਾ ਸਧਾਰਨ ਵਰਤਾਰਾ ਹੈ।

ਕਈ ਹੋਰ ਮਰੀਜ਼ਾਂ ਵਾਂਗ ,ਦਿਨਾਂ ਵਿਚ ਹੀ ਇਕਰੀਤਾ ਸਬੂਤੀ ਅਲਵਿਦਾ ਕਹਿ ਗਈ।ਉਸਦੀ ਮੌਤ ਦਾ ਸਰਟੀਫੀਕੇਟ ਬਣਾਇਆ ਜਾ ਰਿਹਾ ਹੈ ਕਿ ਉਸਦੀ ਮੌਤ ਕਰੋਨਾ ਵਾਇਰਸ ਨਾਲ ਹੋਈ ਹੈ।ਇਕ ਸੇਵਾਦਾਰ ਆਉਂਦਾ ਹੈ ਜੋ ਚਾਰ ਪੰਜ ਮਰੀਜ਼ਾਂ ਦੀਆਂ ਟੈਸਟ ਰਿਪੋਰਟਾਂ ਮੇਜ ਉੱਪਰ ਰੱਖ ਕੇ ਚਲਾ ਜਾਂਦਾ ਹੈ। ਇਨ੍ਹਾਂ ਵਿਚ ਇਕ ਰੀਪੋਰਟ ਇਕਰੀਤਾ ਦੀ ਜਾਂਚ ਦੀ ਵੀ ਹੈ ਜੋ ਨਾਂਹ ਵਿਚ (Negative) ਹੈ। ਡਾਕਟਰ ਰਿਪੋਰਟ ਨੂੰ ਗੁੱਛਾ ਮੁੱਛਾ ਕਰਕੇ ਕੂੜੇਦਾਨ ਵਿਚ ਸੁੱਟ ਦਿੰਦਾ ਹੈ ਤੇ .....।

ਮਿੰਨੀ ਕਹਾਣੀ

# ਮਾਂ ਦੀ ਕੋਠੀ

-ਵਿਜੇ ਕੁਮਾਰ "ਤਾਲਿਬ"

ਵਿਕਰਮ ਰੇਲ ਕੋਚ ਫ਼ੈਕਟਰੀ ਵਿੱਚ ਨੌਕਰੀ ਕਰਦਾ ਸੀ। ਜਦੋਂ ਵੀ ਪਰਿਵਾਰ ਸਮੇਤ ਛੁੱਟੀਆਂ ਵਿੱਚ ਆਪਣੇ ਘਰ ਆਉਂਦਾ ਤਾਂ ਮਾਂ ਕਹਿੰਦੀ ਵਿਕਰਮ ਪੁੱਤ, ਬੱਚੇ ਵੱਡੇ ਹੋ ਰਹੇ ਨੇ, ਮਹਿੰਗਾਈ ਵੱਧ ਰਹੀ ਏ, ਤੂੰ ਹੁਣ ਕੀ ਦੇਖਦਾ ਪਿਆ? ਮਕਾਨ ਪਾ ਲੈ, ਤੇ ਵਿਕਰਮ ਹਰ ਵਾਰੀ ਟਾਲ ਮਟੋਲ ਕਰ ਜਾਂਦਾ। ਉਸ ਦਾ ਮਨ ਸ਼ਹਿਰ ਵਿੱਚ ਕੋਠੀ ਬਣਾਉਣ ਦਾ ਸੀ। ਸ਼ਹਿਰ ਵਿੱਚ ਬੱਚਿਆਂ ਦੀ ਪੜ੍ਹਾਈ ਲਿਖਾਈ ਚੰਗੀ ਤੇ ਵਧੀਆ ਹੋਵੇਗੀ, ਸ਼ਹਿਰ ਵਿੱਚ ਪਿੰਡ ਨਾਲੋਂ ਜ਼ਿਆਦਾ ਸੁੱਖ ਸਹੂਲਤਾਂ ਨੇ।

ਮਾਂ ਚਾਹੁੰਦੀ ਸੀ, ਦੋਵੇਂ ਭਰਾ ਵਿਛੜਣ ਨਾ, ਪਿੰਡ ਵਿੱਚ ਇਕੱਠੇ ਹੀ ਰਹਿਣ। ਜੇ ਇਕ ਨੇ ਸ਼ਹਿਰ ਕੋਠੀ ਪਾ ਲਈ ਤਾਂ ਉਹ ਫਿਰ ਕਦੇ ਮਿਲ ਨਹੀਂ ਸਕਣਗੇ, ਭਰਾ-ਭਰਾ ਮੇਰੇ ਜਿਉਂਦਿਆਂ ਹੀ ਨਿੱਖੜ ਜਾਣਗੇ।

ਦੋਵੇਂ ਭਰਾ ਆਪਣੇ ਆਪਣੇ ਬੱਚਿਆਂ ਵਿੱਚ ਰੁੱਝ ਜਾਣਗੇ ਤੇ ਆਪੋ ਵਿੱਚ ਚਿਰਾਂ ਬਾਅਦ ਹੀ ਮਿਲਿਆ ਕਰਨਗੇ। ਮਾਂ ਹਰ ਵਾਰ ਦੀ ਤਰ੍ਹਾਂ ਵਿਕਰਮ ਨੂੰ ਕਹਿੰਦੀ, ਪੁੱਤ ਨੌਕਰੀ ਵਾਲੇ ਬੰਦੇ ਦਾ ਜੋ ਮਾਨ ਸਨਮਾਨ ਪਿੰਡ ਵਿੱਚ ਹੁੰਦਾ, ਉਹ ਸ਼ਹਿਰ ਵਿੱਚ ਨਹੀਂ। ਪਿੰਡ ਵਿੱਚ ਲੋਕ ਨੌਕਰੀ ਵਾਲੇ ਬੰਦੇ ਨੂੰ ਪੁੱਛ ਪੁੱਛ ਕੇ ਤੁਰਦੇ ਨੇ, ਲੋਕ ਬਹੁਤ ਇੱਜ਼ਤ ਕਰਦੇ ਨੇ, ਤੁਸਾਂ ਸਦਾ ਜਵਾਨ ਨਹੀਂ ਰਹਿਣਾ ਤੇ ਅਸੀਂ ਸਦਾ ਜਿਉਂਦੇ ਨਹੀਂ ਰਹਿਣਾ।

ਪਿੰਡ ਵਿੱਚ ਆਂਢੀ ਗੁਆਂਢੀ, ਦੁੱਖ ਸੁੱਖ ਵਿੱਚ ਕੰਮ ਆਉਂਦੇ ਨੇ ਤੇ ਸ਼ਹਿਰ ਵਿੱਚ ਲੋਕ ਬੂਹੇ ਵੀ ਨਹੀਂ ਖੋਲ੍ਹਦੇ, ਅੰਦਰ ਹੀ ਵੜੇ ਰਹਿੰਦੇ ਨੇ। ਜੇ ਤੇਰੇ ਕੋਲ ਪੈਸੇ ਦੀ ਕੋਈ ਕਮੀ ਏ ਤਾਂ ਦੱਸ? ਮੈਂ ਤੈਨੂੰ ਪੈਸੇ ਵੀ ਦੇਵਾਂਗੀ ਤੇ ਦੋਵੇਂ ਭਰਾ ਪੈਲੀ ਵਿੱਚ ਕੋਠੀ ਪਾ ਲਓ।

ਮਾਂ ਦੀਆਂ ਐਨੀਆਂ ਦਲੀਲਾਂ ਸੁਣ ਕੇ ਵਿਕਰਮ ਨੇ ਇਰਾਦਾ ਬਦਲ ਲਿਆ ਤੇ ਪਿੰਡ ਕੋਠੀ ਬਣਾਉਣ ਦਾ ਫ਼ੈਸਲਾ ਕਰ ਲਿਆ। ਮਾਂ ਨੇ ਆਪਣੇ ਖਾਤੇ ਵਿੱਚੋਂ ਪੈਸੇ ਕਢਵਾ ਕੇ ਦੇ ਦਿੱਤੇ।

ਵਿਕਰਮ ਅਗਲੇ ਦਿਨ ਕੋਠੀ ਦੇ ਨਕਸ਼ੇ ਵਾਸਤੇ ਸ਼ਹਿਰ ਦੇ ਮਸ਼ਹੂਰ ਆਰਕੀਟੈਕਟ ਅਮਨ ਕੋਲ ਉਸ ਦੇ ਦਫ਼ਤਰ ਚਲਾ ਗਿਆ। ਅਮਨ ਨੇ ਬਹੁਤ ਨਕਸ਼ੇ ਦਿਖਾਏ ਤੇ ਦੋ ਇਕੱਠੀਆਂ ਕੋਠੀਆਂ ਵਾਲਾ ਨਕਸ਼ਾ ਪਸੰਦ ਕਰ ਲਿਆ ਤੇ ਬਣਵਾ ਵੀ ਲਿਆ।

ਹਫ਼ਤੇ ਕੁ ਬਾਅਦ ਨੀਂਹਾਂ ਦਾ ਕੰਮ ਸ਼ੁਰੂ ਹੋ ਗਿਆ। ਅਮਨ ਆਇਆ ਤੇ ਕਲੀ ਨਾਲ ਨਿਸ਼ਾਨੀਆਂ ਲਵਾ ਗਿਆ। ਮਾਂ ਹੁਣ ਬਹੁਤ ਖੁਸ਼ ਸੀ। ਸਵੇਰੇ-ਸ਼ਾਮ ਲੇਬਰ ਵਾਸਤੇ ਚਾਹ ਦਾ ਡੋਲੂ ਲੈ ਕੇ ਆਉਂਦੀ। ਗੱਲ-ਗੱਲ ਵਿੱਚ ਖੁਸ਼ੀ ਡੁੱਲ੍ਹ-ਡੁੱਲ੍ਹ ਪੈਂਦੀ। ਮਿਸਤਰੀ ਮਜ਼ਦੂਰਾਂ ਨੂੰ ਕਹਿੰਦੀ, ਇਹ ਮਾਂ ਦੀ ਕੋਠੀ ਐ, ਕੰਮ ਮਜ਼ਬੂਤੀ ਨਾਲ ਕਰਿਓ, ਸਾਰਿਆਂ ਨੂੰ ਸੋਹਣਾ ਲੱਗੇ, ਕੋਈ ਵੀ ਬੰਦਾ ਨੁਕਸ ਨਾ ਕੱਢੇ।

ਹੁਣ ਨੀਂਹਾਂ ਚਾਰ-ਚਾਰ ਫੁੱਟ ਉੱਚੀਆਂ ਹੋ ਗਈਆਂ ਸਨ ਤੇ ਨੀਂਹਾਂ ਵਿੱਚ ਮਿੱਟੀ ਪੈਣੀ ਸੀ। ਦੱਸ ਕੁ ਦਿਨ ਟਰੈਕਟਰ ਮਿੱਟੀ ਪਾਉਂਦੇ ਰਹੇ, ਮਾਂ ਹੱਸ ਹੱਸ ਫਿਰ ਕਹਿੰਦੀ, ਮਿੱਟੀ ਕੁੱਟ ਕੁੱਟ ਕੇ ਪਾਇਓ, ਕਿਤੇ ਪੋਲੀ ਨਾ ਰਹਿ ਜਾਵੇ। ਕੰਮ ਨੀਂਹਾਂ ਤੋਂ ਉੱਪਰ ਫਿਰ ਸ਼ੁਰੂ ਹੋ ਗਿਆ, ਸਾਰੀ ਕੋਠੀ ਦੀਆਂ ਚੁਗਾਠਾਂ ਖੜ੍ਹੀਆਂ ਹੋ ਰਹੀਆਂ ਸਨ। ਮਾਂ ਨੂੰ ਚਾਅ ਜਿਹਾ ਚੜ੍ਹਿਆ ਹੋਇਆ ਸੀ। ਮਾਂ ਕਦੇ ਇਸ ਕਮਰੇ 'ਚ ਵੜਦੀ, ਕਦੇ ਉਸ ਕਮਰੇ 'ਚ ਵੜਦੀ।

ਮਿਸਤਰੀ ਕਹਿੰਦੇ, ਮਾਤਾ ਜੀ, ਸਾਨੂੰ ਦੱਸ ਕੇ ਅੰਦਰ ਵੜਿਆ ਕਰੋ, ਗ਼ਲਤੀ ਨਾਲ ਕੋਈ ਇੱਟ, ਰੋੜਾ ਜਾਂ ਕੋਈ ਫੱਟਾ-ਬੱਲੀ ਨਾ ਤੁਹਾਡੇ ਵੱਜ ਜਾਵੇ। ਪਰ ਮਾਂ ਕਿੱਥੇ ਪ੍ਰਵਾਹ ਕਰਦੀ ਸੀ।

ਇੰਨੇ ਚਿਰ ਨੂੰ ਗੱਡੀ ਦੀ ਆਵਾਜ਼ ਆਈ ਤੇ ਮਾਂ ਬਾਹਰ ਆ ਗਈ, ਵਿੱਚੋਂ ਆਰਕੀਟੈਕਟ ਉਤਰਿਆ, ਹੱਥ ਵਿੱਚ ਚੁਗਾਠਾਂ ਦੇ ਨਕਸ਼ੇ ਸੀ। ਮਾਂ ਕਹਿੰਦੀ, ਅਮਨ ਪੁੱਤਰ, 'ਮਾਂ ਦੀ ਕੋਠੀ 'ਚ ਕੀ-ਕੀ ਬਣਾਇਆ? ਅਮਨ ਕਹਿੰਦਾ, ਮਾਤਾ ਜੀ ਆਓ, ਅੰਦਰ ਵੜਦਿਆਂ ਸਾਰ ਹੀ, ਇਹ ਕਿਚਨ ਐ, ਸਾਹਮਣੇ ਦੋ ਬੈੱਡ-ਰੂਮ ਨੇ, ਦੋਵਾਂ ਬੈੱਡਰੂਮਾਂ ਦੇ ਨਾਲ ਦੋ ਬਾਥਰੂਮ ਨੇ, ਇਹ ਲਿਵਿੰਗ ਰੂਮ ਐ, ਅਸੀਂ ਲੌਬੀ ਵਿੱਚ ਖੜ੍ਹੇ ਹਾਂ। ਪਿੱਛੇ ਆਓ, ਅਮਨ ਰੋੜਿਆਂ ਦੇ ਉੱਤੋਂ ਦੀ ਮਾਂ ਦੀ ਬਾਂਹ ਫੜ ਕੇ ਲੈ ਗਿਆ। ਇਹ ਸਰਵੈਂਟ ਰੂਮ ਹੈ, ਨਾਲ ਹੀ ਵਾਸ਼ਿੰਗ ਰੂਮ ਹੈ ਤੇ ਦੋ ਪੂਜਾ ਰੂਮ ਹਨ। ਇਕ ਥੱਲੇ ਇਹ ਤੇ ਇਕ ਉੱਪਰ, ਤੇ ਹੋਰ, ਮਾਂ ਨੇ ਕਿਹਾ, ਇਹ ਛੋਟਾ ਜਿਹਾ ਬੱਚਿਆਂ ਲਈ ਸਟੱਡੀ ਰੂਮ ਹੈ।

ਅਮਨ, ਮਾਂ ਦੇ ਸਵਾਲ ਨੂੰ ਨਹੀਂ ਸੀ ਸਮਝਦਾ ਪਿਆ।

ਮਾਂ ਕਹਿੰਦੀ, ਅਮਨ ਪੁੱਤਰ, ਮੇਰੇ ਵਿਕਰਮ ਨੇ ਕੋਠੀ ਵਿੱਚ ਮਾਂ ਦਾ ਕਮਰਾ ਕਿਹੜਾ ਬਣਾਇਆ? ਮੈਂ ਪੈਲੀ ਦਿੱਤੀ ਐ, ਕੋਠੀ ਲਈ ਅੱਧੇ ਪੈਸੇ ਵੀ ਦਿੱਤੇ ਨੇ, ਅਮਨ ਚੁੱਪ ਕਰ ਗਿਆ। ਮਾਂ ਦੀਆਂ ਅੱਖਾਂ ਭਰ ਆਈਆਂ ਤੇ ਮਾਂ ਨੇ ਚਾਹ ਵਾਲਾ ਖ਼ਾਲੀ ਡੋਲੂ ਫੜਿਆ ਤੇ ਪੋਤੇ ਨੂੰ ਉਂਗਲੀ ਲਗਾ ਕੇ ਕੋਠੀ ਤੋਂ ਘਰ ਵੱਲ ਤੁਰ ਪਈ।

ਪਿੰਡ ਦੇ ਡਾਕ: ਤਾਲਿਬਪੁਰ ਪੰਡੋਰੀ
ਗੁਰਦਾਸਪੁਰ।
ਸੰਪਰਕ: 94177-36610

# ਖੁਸ਼ੀਆਂ ਹੀ ਖੁਸ਼ੀਆਂ

-ਰਜਵੰਤ ਕੌਰ

ਹੋਲੀ ਦਾ ਤਿਉਹਾਰ ਖੁਸ਼ੀਆਂ ਦਾ ਪ੍ਰਤੀਕ ਹੈ। ਯੁਗਾਂ ਯੁਗਾਂਤਰਾਂ ਤੋਂ ਇਹ ਰੰਗਾਂ ਦੇ ਤਿਉਹਾਰ ਦੇ ਨਾਂ ਨਾਲ ਮਨਾਇਆ ਜਾਂਦਾ ਆ ਰਿਹਾ ਹੈ। ਭਗਤ ਪ੍ਰਹਿਲਾਦ ਅਤੇ ਹਰਨਾਖਸ਼ ਦੇ ਪ੍ਰਸੰਗ ਬਾਰੇ ਅਸੀਂ ਸਾਰੇ ਜਾਣਦੇ ਹਾਂ। ਹਰਨਾਖਸ਼ ਦੀ ਭੈਣ ਹੋਲਿਕਾ ਦੇ ਦਹਨ ਤੋਂ ਬਾਅਦ ਹੀ ਇਹ ਤਿਉਹਾਰ ਸੱਚ ਦੀ ਜਿੱਤ ਦੀ ਖੁਸ਼ੀ ਨਾਲ ਮਨਾਇਆ ਜਾਣ ਲੱਗਾ। ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੋਲੀ ਨੂੰ ਵਿਸ਼ਾਲ ਰੂਪ ਦਿੱਤਾ। ਉਹਨਾਂ ਨੇ ਹੋਲੀ ਤੋਂ ਅਗਲੇ ਦਿਨ ਹੋਲਾ ਮਨਾਉਣਾ ਸ਼ੁਰੂ ਕੀਤਾ, ਜਿਸ ਵਿੱਚ ਉਹ ਆਪਣੇ ਸਿੱਖਾਂ ਦੇ ਦੋ ਗਰੁੱਪ ਬਣਾ ਕੇ ਉਹਨਾਂ ਦਾ ਆਪਸ ਵਿੱਚ ਯੁੱਧ ਕਰਵਾ ਕੇ, ਉਹਨਾਂ ਨੂੰ ਯੁੱਧ ਕਲਾ ਸਿਖਾਉਂਦੇ ਸਨ, ਜਿਸ ਨਾਲ ਸਿੱਖਾਂ ਅੰਦਰ ਉਤਸਾਹ ਅਤੇ ਆਤਮ ਵਿਸ਼ਵਾਸ ਪੈਦਾ ਹੋ ਜਾਂਦਾ ਸੀ। ਉਦੋਂ ਤੋਂ ਹੀ ਸਿੱਖਾਂ ਅੰਦਰ ਹੋਲਾ ਮਹੱਲਾ ਮਨਾਉਣ ਦੀ ਰੀਤ ਚਲੀ ਆ ਰਹੀ ਹੈ। ਇਸ ਵਿੱਚ ਰੰਗਾਂ ਨਾਲ ਨਾ ਖੇਡ ਕੇ ਰਣ ਭੂਮੀ ਵਿੱਚ ਆਪਣੀ ਯੁੱਧ ਕਲਾ ਦੇ ਜੌਹਰ ਵਿਖਾਉਣ ਦਾ ਰੰਗ ਸ਼ਾਮਿਲ ਕੀਤਾ ਗਿਆ।

ਦੇਵੀ ਦੇਵ ਸਿਧਨ ਕੀ ਲੋਕ ਮੇ ਪ੍ਰਸਿਧ ਹੋਲੀ,
ਸ੍ਰੀ ਗੁਰੂ ਗੋਬਿੰਦ ਸਿੰਘ ਜੂ ਕੋ ਆਜ ਹੋਲਾ ਹੈ।।

ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਵਿੱਚ ਹੋਲਾ ਮਹੱਲਾ ਮਨਾਉਣ ਦੀ ਸ਼ੁਰੂਆਤ ਕੀਤੀ।

ਯੁਗ ਪੁਰਸ਼ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਪੰਜਾਬ ਵਿੱਚ ਵੱਖ ਵੱਖ ਥਾਵਾਂ ਤੇ ਹੋਲਾ ਮਨਾਇਆ ਜਾਂਦਾ ਰਿਹਾ, ਜਿਸ ਵਿੱਚ ਰੰਗਾਂ ਨਾਲ ਹੋਲੀ ਖੇਡਣ ਦੀ ਬਜਾਏ ਹਮੇਸ਼ਾ ਸਿੱਖਾਂ ਨੂੰ ਨਾਮ ਦੇ ਰੰਗ ਵਿੱਚ ਰੰਗੇ ਰਹਿਣ ਦੀ ਸਿੱਖਿਆ ਦਿੱਤੀ ਜਾਂਦੀ ਰਹੀ, ਜੋ ਕਿ ਸਤਿਗੁਰੂ ਹਰੀ ਸਿੰਘ, ਸਤਿਗੁਰੂ ਪ੍ਰਤਾਪ ਸਿੰਘ, ਸਤਿਗੁਰੂ ਜਗਜੀਤ ਸਿੰਘ ਅਤੇ ਹੁਣ ਹਜੂਰ ਪਾਤਸ਼ਾਹ ਸਤਿਗੁਰੂ ਉਦੈ ਸਿੰਘ ਜੀ ਵੱਲੋਂ ਵੀ ਨਿਰੰਤਰ ਜਾਰੀ ਹੈ।

ਸਾਲ 2021 ਦਾ ਹੋਲੇ ਦਾ ਮੇਲਾ ਸ੍ਰੀ ਭੈਣੀ ਸਾਹਿਬ ਵਿਖੇ 28 ਮਾਰਚ ਤੋਂ 1 ਅਪਰੈਲ ਤੱਕ ਮਨਾਇਆ ਗਿਆ। ਦਸਮ ਪਿਤਾ ਦੁਆਰਾ ਅਰੰਭ ਕੀਤੇ ਹੋਲੇ ਮਹੱਲੇ ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਤਿਗੁਰੂ ਬਾਲਕ ਸਿੰਘ ਜੀ ਦਾ ਪ੍ਰਕਾਸ਼ ਪੁਰਬ ਸ਼ਾਮਿਲ ਕੀਤਾ ਅਤੇ ਫੇਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਪੁਰਬ ਸ਼ਾਮਿਲ ਕਰ ਕੇ ਇਸ ਨੂੰ ਤ੍ਰਿਬੇਣੀ ਪੁਰਬ ਦਾ ਨਾਂ ਦਿੱਤਾ। ਇਸ ਵਾਰੀ ਹੋਲੇ ਦਾ ਮੇਲਾ ਇਕ ਵਿਸ਼ੇਸ਼ ਮੇਲਾ ਜਾਪਿਆ ਕਿਉਂਕਿ ਇਕ ਸਾਲ ਬਾਅਦ ਮੇਲੇ ਵਿੱਚ ਸ਼ਾਮਿਲ ਹੋਣ ਦਾ ਮੌਕਾ ਮਿਲ ਰਿਹਾ ਸੀ। ਕਰੋਨਾ ਮਹਾਂਮਾਰੀ ਕਾਰਨ ਮੇਲੇ ਕਰਨ ਅਤੇ ਸੰਗਤਾਂ ਦੇ ਇਕੱਠੇ ਹੋਣ ਦੀ ਪਾਬੰਦੀ ਸੀ। ਫਰਵਰੀ ਵਿੱਚ ਕਰੋਨਾ ਦੇ ਮਾਮਲੇ ਘਟਣ ਕਾਰਨ ਹੀ ਇਹ ਮੇਲਾ ਹੋਣਾ ਸੰਭਵ ਹੋ ਪਾਇਆ। ਫੇਰ ਵੀ ਸਤਿਗੁਰੂ ਜੀ ਵੱਲੋਂ ਆਦੇਸ਼ ਸੀ ਕਿ 70 ਸਾਲ ਤੋਂ ਉਪਰ ਵਾਲੇ ਸਰੀਰ, ਬੱਚੇ ਅਤੇ ਬੀਮਾਰ ਇਸ ਵਿੱਚ ਸ਼ਾਮਿਲ ਨਾ ਹੋਣ। ਚੰਗੇ ਭਾਗਾਂ ਨੂੰ ਸਾਨੂੰ ਇਸ ਵਿੱਚ ਸ਼ਾਮਿਲ ਹੋਣ ਦਾ ਮੌਕਾ ਮਿਲ ਗਿਆ ਅਤੇ ਜਿਹੜੇ ਸਰੀਰ ਨਹੀਂ ਆ ਸਕੇ ਉਹਨਾਂ ਨੇ ਵੀ ਸਤਿਗੁਰੂ ਜੀ ਦੇ ਹੁਕਮ ਵਿੱਚ ਰਹਿਣ ਦੀ ਖੁਸ਼ੀ ਮਨਾਈ ਅਤੇ ਸ੍ਰੀ ਭੈਣੀ ਸਾਹਿਬ ਤੋਂ ਹੋ ਰਹੇ ਸਿੱਧੇ ਪ੍ਰਸਾਰਨ ਨਾਲ ਜੁੜ ਕੇ ਮੇਲੇ ਦਾ ਅਨੰਦ ਮਾਣਿਆ।

28 ਮਾਰਚ ਐਤਵਾਰ ਵਾਲੇ ਦਿਨ ਸਵੇਰੇ ਸਤਿਗੁਰੂ ਜੀ ਦੀ ਹਜੂਰੀ ਵਿੱਚ ਆਸਾ ਦੀ ਵਾਰ ਦੇ ਕੀਰਤਨ ਦੇ ਨਾਲ ਹੋਲੇ ਦੇ ਮੇਲੇ ਦਾ ਅਰੰਭ ਹੋਇਆ। ਅੱਜ ਦਾ ਦਿਨ ਸਤਿਗੁਰੂ ਬਾਲਕ ਸਿੰਘ ਜੀ ਦੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸੀ। ਜੱਥੇਦਾਰ ਪਿਆਰਾ ਸਿੰਘ ਸ੍ਰੀ ਭੈਣੀ ਸਾਹਿਬ, ਜੱਥੇਦਾਰ ਬਲਬੀਰ ਸਿੰਘ ਸ੍ਰੀ ਭੈਣੀ ਸਾਹਿਬ, ਰਾਗੀ ਮਨਜੀਤ ਸਿੰਘ ਦਿੱਲੀ ਅਤੇ ਜੱਥੇਦਾਰ ਨਿਸ਼ਾਨ ਸਿੰਘ ਦਿੱਲੀ ਨੇ ਹੱਲੇ ਦੇ ਦੀਵਾਨ ਸਜਾਏ। ਦੁਪਹਿਰ ਨੂੰ ਸੰਤ ਗੁਰਬਚਨ ਸਿੰਘ ਜੀ ਵੱਲੋਂ ਕਥਾ ਦੇ ਉਪਰੰਤ ਨਿਤਨੇਮ ਦੀ ਅਰਦਾਸ ਹੋਈ। ਨਿਤਨੇਮ ਦੀ ਸਮਾਪਤੀ ਤੋਂ ਬਾਅਦ ਅਵਤਾਰ ਕੌਰ (ਸ਼ਰੁਤੀ) ਨੇ ਰਸ ਭਿੰਨੇ ਕੀਰਤਨ ਰਾਹੀਂ ਸਤਿਗੁਰ ਦੀ ਮਹਿਮਾ ਦਾ ਗੁਣਗਾਣ ਕੀਤਾ। ਸ਼ਾਮ ਦੇ ਦੀਵਾਨ ਵਿੱਚ ਕਵੀਸ਼ਰੀ ਜੱਥਿਆਂ ਨੇ ਆਪਣੀ ਹਾਜਰੀ ਲਗਵਾਈ।

29 ਮਾਰਚ ਦਾ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਨੂੰ ਸਮਰਪਿਤ ਸੀ। ਆਸਾ ਦੀ ਵਾਰ ਦੇ ਕੀਰਤਨ ਤੋਂ ਬਾਅਦ 9:30 ਵਜੇ ਤੋਂ ਜੱਥੇਦਾਰ ਬਲਦੇਵ ਸਿੰਘ ਲੁਧਿਆਣਾ, ਜੱਥੇਦਾਰ ਅਮਰੀਕ ਸਿੰਘ ਸ੍ਰੀ ਭੈਣੀ ਸਾਹਿਬ, ਜੱਥੇਦਾਰ ਹਰਪ੍ਰੀਤ

ਸਿੰਘ ਜੀ ਪਾਨੀਪਤ, ਜੱਥੇਦਾਰ ਵੀਰ ਸਿੰਘ ਜੀ ਅਤੇ ਜੱਥੇਦਾਰ ਸੁਰਜੀਤ ਸਿੰਘ ਜੀ ਮੁਸਤਫਾਪੁਰ ਦੇ ਹੱਲੇ ਦੇ ਦੀਵਾਨ ਸੱਜੇ। ਦੋਪਹਿਰ ਨੂੰ ਪ੍ਰੋ. ਯਾਦਵਿੰਦਰ ਸਿੰਘ ਜੀ ਦੀ ਕਥਾ ਦੇ ਉਪਰੰਤ ਨਿਤਨੇਮ ਹੋਇਆ। ਨਿਤਨੇਮ ਦੀ ਸਮਾਪਤੀ ਤੋਂ ਬਾਅਦ ਹਜ਼ੂਰੀ ਰਾਗੀਆਂ ਨੇ ਮਧੁਰ ਸੁਰਾਂ ਵਿੱਚ ਕੀਰਤਨ ਕੀਤਾ। ਸ਼ਾਮ ਨੂੰ ਵੀ ਜੱਥੇਦਾਰਾਂ ਦੇ ਦੀਵਾਨ ਸੱਜੇ।

30 ਮਾਰਚ 2021 ਮੰਗਲਵਾਰ ਦਾ ਦਿਨ ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਦੀ ਚੌਥੀ ਪ੍ਰਕਾਸ਼ ਸ਼ਤਾਬਦੀ ਨੂੰ ਸਮਰਪਿਤ ਸੀ। ਸਵੇਰੇ ਆਸਾ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਤੋਂ ਬਾਅਦ ਸ੍ਰ: ਸੁਵਰਨ ਸਿੰਘ ਵਿਰਕ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਬਾਰੇ ਇਤਿਹਾਸਿਕ, ਧਾਰਮਿਕ ਅਤੇ ਸਮਾਜਿਕ ਪੱਖ ਤੋਂ ਜਾਣੂ ਕਰਵਾਇਆ ਅਤੇ ਨਾਲ ਹੀ ਉਹਨਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚੌਥੀ ਪ੍ਰਕਾਸ਼ ਸ਼ਤਾਬਦੀ ਨੂੰ ਸਮਰਪਿਤ ਤਿੰਨ ਦਿਨਾਂ ਪੁਸਤਕ ਮੇਲਾ ਅਤੇ ਵਿਦਵਾਨਾਂ ਦੇ ਵਿਆਖਿਆਨਾਂ ਬਾਰੇ ਵੀ ਸੂਚਨਾ ਦਿੱਤੀ। ਇਸ ਸੈਮੀਨਾਰ ਤੋਂ ਪਹਿਲਾਂ ਹੋਣ ਵਾਲੇ ਪ੍ਰੋਗਰਾਮਾਂ ਵਿੱਚ ਸੂਬਾ ਬਲਵਿੰਦਰ ਸਿੰਘ ਝੱਲ ਨੇ ਜੱਥੇਦਾਰ ਸੂਬਾ ਨਿਰੰਜਨ ਸਿੰਘ ਟਮਕੌਦੀ, ਸੂਬਾ ਸੁਰਿੰਦਰ ਸਿੰਘ ਅਤੇ ਜੱਥੇਦਾਰ ਕਮਾਲ ਸਿੰਘ ਜੀ ਦੇ ਹੱਲੇ ਦੇ ਦੀਵਾਨ ਲਗਾਉਣ ਦੀ ਅਨਾਊਂਸਮੈਂਟ ਕੀਤੀ।

ਪੁਸਤਕ ਮੇਲਾ ਅੱਜ ਦੇ ਦਿਨ ਦਾ ਵਿਸ਼ੇਸ਼ ਆਕਰਸ਼ਣ ਸੀ। ਇਹ ਮੇਲਾ ਰਾਮ ਸਰੋਵਰ ਦੇ ਬਾਹਰ ਅਤੇ ਜਗਜੀਤ ਮੰਦਰ ਦੇ ਸਾਹਮਣੇ ਘਾਹ ਦੇ ਮੈਦਾਨ ਵਿੱਚ ਲਗਾਇਆ ਗਿਆ ਸੀ। ਇੱਥੇ ਇਹ ਵੀ ਦੱਸਣਾ ਬਣਦਾ ਹੈ ਕਿ ਹਰੀ ਮੰਦਰ ਵਿੱਚ ਸਵੇਰੇ 10 ਵਜੇ ਤੋਂ ਬਠਿੰਡਾ ਤੋਂ ਆਏ ਚਿੱਤਰਕਾਰ ਗੁਰਪ੍ਰੀਤ ਸਿੰਘ ਬੱਚਿਆਂ ਨੂੰ ਚਿੱਤਰਕਾਰੀ ਅਤੇ ਫੋਟੋਗ੍ਰਾਫੀ ਦੀ ਤਕਨੀਕ ਬਾਰੇ ਇਕ ਕਲਾਸ ਲੈ ਰਹੇ ਸਨ। ਇੱਧਰ ਮੈਦਾਨ ਵਿੱਚ ਸਾਰੇ ਪਬਲਿਸ਼ਰ ਆਪਣਾ ਸਟਾਲ ਸੈੱਟ ਕਰਨ ਵਿੱਚ ਮਸਰੂਫ਼ ਸਨ। ਵਰਿਆਮ, ਸਤਿਜੁਗ ਅਤੇ ਵਰਤਮਾਨ ਹਿੰਦੁਸਤਾਨ ਦੇ ਮੇਜਬਾਨ ਸਟਾਲਾਂ ਦੇ ਨਾਲ ਨਾਲ ਮਹਿਮਾਨ ਪ੍ਰਕਾਸ਼ਨਾਵਾਂ ਦੇ ਵੀ ਸਟਾਲ ਲੱਗੇ ਜਿਵੇਂ– ਚੇਤਨਾ ਪ੍ਰਕਾਸ਼ਨ, ਨਵਯੁਗ ਪ੍ਰਕਾਸ਼ਨ, ਆਰਸੀ ਪਬਲਿਸ਼ਰ, ਨੈਸ਼ਨਲ ਬੁੱਕ ਟਰੱਸਟ, ਸਾਹਿਤ ਅਕਾਦਮੀ ਲੁਧਿਆਣਾ, ਔਟਮ ਪ੍ਰਕਾਸ਼ਨ ਆਦਿ। ਨਾਗੀ ਕੈਲੀਗ੍ਰਾਫੀ ਲੁਧਿਆਣਾ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨ ਅਤੇ ਗੁਰਬਾਣੀ ਦੇ ਵਾਕਾਂ ਨੂੰ ਸੁੰਦਰ ਲਿਖਾਈ 'ਚ ਲਿਖ ਕੇ ਫ੍ਰੇਮ ਕਰਕੇ ਦੇ ਰਹੇ ਸਨ। ਸਾਰਾ ਮਾਹੌਲ ਚੰਗਾ ਚੰਗਾ ਅਤੇ ਨਵਾਂ ਨਵਾਂ ਲਗ ਰਿਹਾ ਸੀ। ਵਧੀਆ ਗੱਲ ਇਹ ਸੀ ਕਿ ਇਸ ਪੁਸਤਕ ਮੇਲੇ ਵਿੱਚ ਨਾਮਧਾਰੀ ਇਤਿਹਾਸ ਜਾਂ ਗੁਰਮਤਿ ਸਾਹਿਤ ਨਾਲ ਸੰਬੰਧਤ ਕਿਤਾਬਾਂ ਹੀ ਨਹੀਂ ਰੱਖੀਆਂ ਗਈਆਂ, ਸਗੋਂ ਗੈਰ ਨਾਮਧਾਰੀ ਲੇਖਕਾਂ, ਕਵੀਆਂ ਦੀਆਂ ਸਾਰੀਆਂ ਵਿਧਾਵਾਂ– ਜਿਵੇਂ ਕਹਾਣੀ, ਨਾਵਲ, ਲੇਖ, ਕਵਿਤਾ, ਜੀਵਨੀਆਂ ਆਦਿ ਦੀਆਂ ਕਿਤਾਬਾਂ ਵੀ ਸ਼ਾਮਿਲ ਸਨ। ਇਸ ਪੁਸਤਕ ਮੇਲੇ ਦਾ ਮੁਖ ਮੰਤਵ ਪਾਠਕਾਂ ਵਿੱਚ ਪੰਜਾਬੀ ਸਾਹਿਤ ਅਤੇ ਸਭਿਆਚਾਰ ਨੂੰ ਪੜ੍ਹਣ ਦੀ ਰੁਚੀ ਪੈਦਾ ਕਰਨਾ ਅਤੇ ਮਾਂ ਬੋਲੀ ਨੂੰ ਅਪਨਾਉਣ ਲਈ ਉਤਸ਼ਾਹਿਤ ਕਰਨਾ ਸੀ।

ਦਿਨੇ ਗਿਆਰਾਂ ਵਜੇ ਸ੍ਰੀ ਸਤਿਗੁਰੂ ਜੀ ਪੁਸਤਕ ਮੇਲੇ ਦੇ ਆਗਮਨ ਦਵਾਰ ਤੇ ਪਧਾਰੇ, ਉਹਨਾਂ ਦੇ ਨਾਲ ਬਾਹਰੋਂ ਆਏ ਵਿਦਵਾਨ ਸੱਜਣ ਵੀ ਸਨ। ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪ੍ਰਧਾਨ ਸ੍ਰ. ਦਰਸ਼ਨ ਸਿੰਘ ਬੁੱਟਰ ਨੇ ਫੀਤਾ ਕੱਟ ਕੇ ਇਸ ਪੁਸਤਕ ਮੇਲੇ ਦਾ ਰਸਮੀ ਉਦਘਾਟਨ ਕੀਤਾ। ਸਭ ਤੋਂ ਪਹਿਲਾਂ ਸਤਿਗੁਰੂ ਜੀ ਨੇ ਵਰਤਮਾਨ ਹਿੰਦੁਸਤਾਨ ਅਤੇ ਵਰਿਆਮ ਦੇ ਸਟਾਲ ਤੇ ਚਰਨ ਪਾਏ। ਅਸੀਂ ਮਾਤਾ ਚੰਦ ਕੌਰ ਜੀ ਦੀ ਯਾਦ ਨੂੰ ਸਮਰਪਿਤ ਵਰਿਆਮ ਦਾ ਅਪਰੈਲ ਦਾ ਅੰਕ ਭੇਂਟ ਕਰਕੇ ਸਤਿਗੁਰੂ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ। ਬਾਅਦ ਵਿੱਚ ਸਤਿਗੁਰੂ ਜੀ ਤਕਰੀਬਨ ਪੌਣਾ ਘੰਟਾ ਸਾਰੇ ਸਟਾਲਾਂ ਤੇ ਗਏ ਅਤੇ ਕਿਤਾਬਾਂ ਦੀ ਜਾਣਕਾਰੀ ਪ੍ਰਾਪਤ ਕੀਤੀ। ਇੱਥੇ ਹੀ ਡਾ: ਹਰਮੋਹਿੰਦਰ ਸਿੰਘ ਬੇਦੀ ਅਤੇ ਡਾ: ਕੁਲਦੀਪ ਸਿੰਘ ਬੇਦੀ ਵੀ ਇਸ ਕਾਫਲੇ ਵਿੱਚ ਸ਼ਾਮਿਲ ਹੋ ਗਏ। ਇਸ ਸੁਹਾਵਣੇ ਮੌਕੇ ਦੀਆਂ ਤਸਵੀਰਾਂ ਸਤਿਗੁਰੂ ਜੀ ਦੇ ਚਿਹਰੇ ਦੀ ਖ਼ੁਸ਼ੀ ਅਤੇ ਨੂਰ ਨੂੰ ਸਾਫ਼ ਬਿਆਨ ਕਰਦੀਆਂ ਹਨ। ਉਹਨਾਂ ਦੇ ਆਭਾ ਮੰਡਲ ਵਿੱਚ ਆਏ ਪਤਵੰਤੇ ਸੱਜਣ ਅਤੇ ਆਮ ਸੰਗਤ ਦੀ ਖ਼ੁਸ਼ੀ ਦਾ ਝਲਕਾਰਾ ਵੀ ਸਾਫ਼ ਦਿਖਾਈ ਦੇ ਰਿਹਾ ਸੀ।

ਉਧਰ ਪੰਡਾਲ ਵਿੱਚ ਸੰਗਤਾਂ ਸਜ ਚੁੱਕੀਆਂ ਸਨ ਅਤੇ ਸਟੇਜ ਤੇ ਗੁਰੂ ਤੇਗ ਬਹਾਦਰ ਜੀ ਦੀ ਚੌਥੀ ਪ੍ਰਕਾਸ਼ ਸ਼ਤਾਬਦੀ ਸੰਬੰਧੀ ਹੋਣ ਵਾਲੇ ਪ੍ਰੋਗਰਾਮ ਦੀਆਂ ਤਿਆਰੀਆਂ ਹੋ ਚੁੱਕੀਆਂ ਸਨ। ਸੰਤ ਨਿਸ਼ਾਨ ਸਿੰਘ ਜੀ ਨੇ ਪ੍ਰੋਗਰਾਮ ਦਾ ਆਗਾਜ਼ ਕਰਕੇ ਗੁਰੂ ਸਾਹਿਬ ਦੇ ਜੀਵਨ ਬਾਰੇ ਵਿਸਥਾਰ ਨਾਲ ਜਿਕਰ ਕਰਦਿਆਂ ਉਹਨਾਂ ਨੂੰ ਨਿਮਰ, ਦਾਨੀ ਸੁਭਾਅ ਵਾਲੇ, ਤੇਗ ਦੇ ਧਨੀ, ਸਿੱਖੀ ਨਾਲ ਪਿਆਰ ਕਰਨ ਵਾਲੇ ਅਤੇ ਧਰਮ ਦੀ ਕਿਰਤ ਕਰਨ ਵਾਲੇ ਦੱਸਿਆ। ਸਿੱਖੀ ਦੇ ਸ਼ਿਖਰ ਦੀ ਗੱਲ ਕਰਦੇ ਉਹਨਾਂ ਦੱਸਿਆ ਕਿ ਜਦੋਂ ਗੁਰੂ ਹਰ ਰਾਇ ਜੀ ਗੱਦੀ ਤੇ ਵਿਰਾਜਮਾਨ ਹੋਏ ਤਾਂ ਗੁਰੂ ਤੇਗ ਬਹਾਦਰ ਜੀ ਨੇ ਬੜੀ ਸਹਿਜਤਾ ਅਤੇ ਨਿਮਰਤਾ ਨਾਲ ਆਪਣੇ ਭਤੀਜੇ ਨੂੰ ਸਤਿਗੁਰੂ ਸਵੀਕਾਰ ਕਰਕੇ ਮੱਥਾ ਟੇਕਿਆ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਅਧਿਆਪਕ ਡਾ: ਮਨਜਿੰਦਰ ਸਿੰਘ ਨੇ ਦੱਸਿਆ ਕਿ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਅਤੇ ਜੀਵਨ ਨੂੰ ਚਿੰਤਨ ਦੇ ਧਰਾਤਲ ਤੇ ਸਮਝਣ ਦੀ ਲੋੜ ਹੈ। ਸੈਂਟਰਲ ਯੂਨੀਵਰਸਿਟੀ ਹਿਮਾਚਲ ਪ੍ਰਦੇਸ਼ ਦੇ ਚਾਂਸਲਰ

ਡਾ: ਹਰਮੋਹਿੰਦਰ ਸਿੰਘ ਬੇਦੀ ਨੇ ਗੈਰ ਸਿੱਖ, ਰਾਸ਼ਟਰੀ ਅਤੇ ਅੰਤਰਰਾਸ਼ਟਰੀ ਵਿਦਵਾਨਾਂ ਦੀ ਨਜ਼ਰ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਨੀ ਅਤੇ ਕੁਰਬਾਨੀ ਬਾਰੇ ਵਿਸਥਾਰ ਨਾਲ ਜਾਣਕਾਰੀ ਕਿੱਤੀ। ਉਹਨਾਂ ਦੱਸਿਆ ਕਿ ਗੁਰੂ ਤੇਗ ਬਹਾਦਰ ਜੀ ਦੀ ਬਾਨੀ ਬ੍ਰਜ ਭਾਸ਼ਾ ਵਿੱਚ ਲਿਖੀ ਗਈ ਸੀ। ਉਹ ਪਹਿਲੇ ਗੁਰੂ ਬਾਣੀਕਾਰ ਸਨ ਜਿਹਨਾਂ ਨੇ ਬ੍ਰਜ ਭਾਸ਼ਾ ਦਾ ਉਪਯੋਗ ਆਪਣੀ ਗਦ ਰਚਨਾ ਵਾਸਤੇ ਕੀਤਾ। ਕਵੀ ਸੈਨਾਪਤੀ ਉਹਨਾਂ ਨੂੰ ਸਿਰਫ ਹਿੰਦ ਦੀ ਚਾਦਰ ਹੀ ਨਹੀਂ, 'ਸ੍ਰਿਸ਼ਟੀ ਦੀ ਚਾਦਰ' ਮੰਨਦੇ ਹਨ।

ਡਾ: ਬੇਦੀ ਦੇ ਇਸ ਪ੍ਰਭਾਵਸ਼ਾਲੀ ਵਿਆਖਿਆਨ ਤੋਂ ਬਾਅਦ ਸ਼੍ਰੋਮਣੀ ਕਵੀ, ਸ੍ਰ: ਬਲਵਿੰਦਰ ਸਿੰਘ ਸੰਧੂ ਨੇ ਕਵਿਤਾ 'ਸੱਚਾ ਸੌਦਾ' ਅਤੇ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਨੂੰ ਸਮਰਪਿਤ ਕਵਿਤਾ– 'ਸਾਕਾ ਲਾਲ ਝੱਖੜ' ਪੜ੍ਹੀ। ਉਪਰੰਤ ਪਦਮ ਸ੍ਰੀ ਡਾ: ਸੁਰਜੀਤ ਪਾਤਰ ਨੇ ਇਕ ਕਵਿਤਾ– 'ਨੌਵੇਂ ਸਤਿਗੁਰ ਤੇਗ ਬਹਾਦਰ' ਪੜ੍ਹੀ ਅਤੇ ਪੁਸਤਕ ਮੇਲੇ ਨੂੰ ਸਮਰਪਿਤ ਕਿਤਾਬ ਦਾ ਕਾਫੀਆ ਲੈ ਕੇ ਲਿਖੀ ਗ਼ਜ਼ਲ ਤਰੰਨੁਮ 'ਚ ਪੜ੍ਹੀ। ਰਾਮਗੜ੍ਹੀਆ ਕਾਲਜ ਫਗਵਾੜਾ ਤੋਂ ਪ੍ਰੋ: ਅਵਤਾਰ ਸਿੰਘ ਜੀ ਨੇ ਕਿਹਾ ਕਿ ਗੁਰੂ ਤੇਗ ਬਹਾਦਰ ਜੀ ਨੇ ਆਪਣਾ ਸੀਸ ਦੇ ਦਿੱਤਾ– ਪਰ ਆਪਣਾ ਸਿਰੜ, ਸਿਦਕ ਅਤੇ ਵਿਚਾਰ ਨਹੀਂ ਦਿੱਤਾ। ਇਸ ਸਮਾਗਮ ਵਿੱਚ ਡਾ: ਦਰਸ਼ਨ ਬੁੱਟਰ, ਡਾ: ਕੁਲਦੀਪ ਸਿੰਘ ਬੇਦੀ, ਡਾ: ਯਾਦਵਿੰਦਰ ਸਿੰਘ, ਸੁਸ਼ੀਲ ਦੁਸਾਂਝ, ਸ਼੍ਰੀਮਤੀ ਕਮਲ ਦੁਸਾਂਝ, ਬੀਬੀ ਨਵਜੋਤ ਕੌਰ ਨੇ ਵੀ ਸ਼ਿਰਕਤ ਕੀਤੀ। ਸਤਿਗੁਰੂ ਜੀ ਨੇ ਬਾਹਰੋਂ ਆਏ ਸੱਜਣਾਂ ਨੂੰ ਸਿਰੋਪਾ, ਮਾਲਾ, ਪੁਸਤਕਾਂ ਭੇਟ ਕਰਕੇ ਸਨਮਾਨਿਤ ਕੀਤਾ। ਇਸ ਸਮਾਗਮ ਤੋਂ ਬਾਅਦ ਸ੍ਰ: ਹਰਵਿੰਦਰ ਸਿੰਘ ਹੰਸਪਾਲ ਜੀ ਨੇ ਸਤਿਗੁਰੂ ਜੀ ਨੂੰ ਸਤਿਜੁਗ ਦਾ ਸ਼ਤਾਬਦੀ ਅੰਕ ਭੇਟ ਕੀਤਾ। ਸ੍ਰ: ਸਰਵਸ਼ਕਤੀਮਾਨ ਜੀ ਨੇ ਵਰਤਮਾਨ ਹਿੰਦੁਸਤਾਨ ਦਾ ਮਾਰਚ ਅੰਕ ਭੇਟ ਕੀਤਾ। ਬਲਬੀਰ ਸਿੰਘ ਢਿੱਲੋਂ ਜੀ ਨੇ ਆਪਣੀ ਕਿਤਾਬ– 'ਨੇਤਾ ਜੀ' ਭੇਂਟ ਕੀਤੀ। ਉਪਰੰਤ ਨਾਮ ਸਿਮਰਨ ਦੀ ਅਰਦਾਸ ਹੋਈ। ਨਾਮ ਸਿਮਰਨ ਉਪਰੰਤ ਹਜ਼ੂਰੀ ਰਾਗੀਆਂ ਦੇ ਕੀਰਤਨ ਦੇ ਨਾਲ ਹੀ ਦੋਪਹਿਰ ਦੇ ਦੀਵਾਨ ਦੀ ਸਮਾਪਤੀ ਹੋ ਗਈ। ਸ਼ਾਮ ਦੇ ਪ੍ਰੋਗਰਾਮ ਵਿੱਚ ਜੱਥੇਦਾਰਾਂ ਦੇ ਦੀਵਾਨਾਂ, ਕਵੀਸ਼ਰੀ ਜੱਥੇ ਤੋਂ ਬਾਅਦ ਕਵੀ ਦਰਬਾਰ ਦਾ ਆਯੋਜਨ ਹੋਇਆ ਜਿਸ ਵਿੱਚ ਨਾਮਧਾਰੀ ਪੰਥ ਦੀਆਂ ਮਹਾਨ ਕਲਮਾਂ ਨੇ ਹਿੱਸਾ ਲਿਆ।

31 ਮਾਰਚ, ਬੁੱਧਵਾਰ ਦੇ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਪੁਰਬ ਅਤੇ ਸਤਿਜੁਗ ਦੀ ਸ਼ਤਾਬਦੀ ਮਨਾਈ ਗਈ। ਸਵੇਰੇ ਆਸਾ ਦੀ ਵਾਰ ਦੇ ਕੀਰਤਨ ਤੋਂ ਉਪਰੰਤ ਨੌਜਵਾਨ ਭਜਨ ਸਿੰਘ ਨੇ ਨਾਮਧਾਰੀ ਹਾਕੀ ਟੀਮ ਦੀਆਂ ਉਪਲਬਧੀਆਂ ਦਾ ਜਿਕਰ ਕੀਤਾ। ਉਨ੍ਹਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਹਾਕੀ ਟੀਮਾਂ ਦਾ ਗਠਨ ਕਰਨਾ, ਉਨ੍ਹਾਂ ਨੂੰ ਟ੍ਰੇਨਿੰਗ ਦਵਾਉਣੀ, ਸਿੱਖੀ ਨੇਮਾਂ ਦਾ ਪਾਲਣ ਕਰਦੇ ਹੋਏ ਖਿਡਾਉਣਾ, ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ ਦੀ ਪ੍ਰਸਿੱਧੀ ਪ੍ਰਾਪਤ ਕਰਨ ਦੇ ਸਫਰ ਨੂੰ ਮਹਿਜ ਅੱਧੇ ਘੰਟੇ ਦੇ ਸਮੇਂ ਵਿੱਚ ਬਾਖੂਬੀ ਪੇਸ਼ ਕੀਤਾ।

ਸਵੇਰ ਦੇ ਪ੍ਰੋਗਰਾਮਾਂ ਵਿੱਚ ਸੂਬਾ ਅਜੀਤ ਸਿੰਘ ਬਟਾਲਾ, ਮਹੰਤ ਪ੍ਰੀਤਮ ਸਿੰਘ ਦਿੱਲੀ ਅਤੇ ਜੱਥੇਦਾਰ ਗੁਰਲਾਲ ਸਿੰਘ ਸ੍ਰੀ ਭੈਣੀ ਸਾਹਿਬ ਨੇ ਹੱਲੇ ਦੇ ਦੀਵਾਨ ਲਗਾਏ। ਦੀਵਾਨਾਂ ਤੋਂ ਬਾਅਦ ਸਤਿਜੁਗ ਦੀ ਸ਼ਤਾਬਦੀ ਦੀ ਖੁਸ਼ੀ ਵਿੱਚ ਇਕ ਸੈਮੀਨਾਰ ਹੋਇਆ, ਜਿਸਦਾ ਮੰਚ ਸੰਚਾਲਨ ਸ੍ਰ: ਸੁਵਰਨ ਸਿੰਘ ਵਿਰਕ ਹੋਰਾਂ ਨੇ ਕਰਦੇ ਹੋਏ ਸਤਿਜੁਗ ਨਾਲ ਜੁੜੇ ਵਿਅਕਤੀਆਂ, ਪ੍ਰਬੰਧਕਾਂ, ਸੰਪਾਦਕਾਂ ਦਾ ਜਿਕਰ ਕਰਦੇ ਹੋਏ ਇਸ ਦੀ ਸੌ ਸਾਲਾ ਲੰਮੀ ਯਾਤਰਾ ਦਾ ਵਰਨਣ ਕੀਤਾ। ਬਾਹਰੋਂ ਆਏ ਵਿਦਵਾਨਾਂ ਨੇ ਸਤਿਜੁਗ ਪਤ੍ਰਿਕਾ ਦਾ ਸ਼ੁਰੂ ਹੋਣਾ, ਇਸਨੂੰ ਚਲਾਉਣ ਵਿੱਚ ਆਉਣ ਵਾਲੀਆਂ ਕਠਿਨਾਈਆਂ, ਇਸਦੇ ਪ੍ਰਬੰਧਕਾਂ ਅਤੇ ਸੰਪਾਦਕਾਂ ਦੀਆਂ ਘਾਲਨਾਵਾਂ ਦਾ ਜਿਕਰ ਕਰਦੇ ਹੋਏ ਇਸਨੂੰ ਸੱਚ ਅਤੇ ਸਮੇਂ ਦਾ ਹਾਣੀ ਦੱਸਿਆ। ਸਤਿਜੁਗ ਦੇ ਕਾਰਜਕਾਰੀ ਸੰਪਾਦਕ ਸੇਵਕ ਹਰਪਾਲ ਸਿੰਘ ਨੇ ਸਰੋਤਿਆਂ ਨੂੰ ਇਸ ਅੰਕ ਦੀ ਸੰਖੇਪ ਜਾਣਕਾਰੀ ਦਿੱਤੀ ਅਤੇ ਸਤਿਜੁਗ ਦੇ ਸਟਾਲ ਤੋਂ ਪਰਚਾ ਪ੍ਰਾਪਤ ਕਰਨ ਦੀ ਸੂਚਨਾ ਵੀ ਦਿੱਤੀ।

ਦੁਪਹਿਰ ਦੇ ਨਾਮ ਸਿਮਰਨ ਤੋਂ ਬਾਅਦ ਸਤਿਗੁਰੂ ਜੀ ਵੱਲੋਂ ਵਿਸ਼ੇਸ਼ ਸਨਮਾਨ ਦਿੱਤੇ ਗਏ। ਪਹਿਲਾਂ ਸਤਿਗੁਰੂ ਜੀ ਨੇ ਸੰਤ ਸਾਧਾ ਸਿੰਘ ਜੀ ਮੁਹਾਰਾਂ ਵਾਲੇ, ਪ੍ਰਧਾਨ ਨਾਮਧਾਰੀ ਸੰਗਤ ਦਿੱਲੀ ਨੂੰ 'ਨਿਸ਼ਕਾਮ ਸੇਵਕ' ਸਨਮਾਨ ਨਾਲ ਨਿਵਾਜਿਆ। ਇਸੇ ਤਰ੍ਹਾਂ ਸੇਵਕ ਹਰਪਾਲ ਸਿੰਘ, ਰਸ਼ਪਾਲ ਸਿੰਘ ਅਤੇ ਸੁਖਦੇਵ ਸਿੰਘ ਜੀ ਦੀ ਮਾਤਾ ਬੀਬੀ ਬਲਬੀਰ ਕੌਰ ਅਤੇ ਬੀਬੀ ਹਰਭਜਨ ਕੌਰ ਬੀੜ ਵਾਲੇ ਸੁਪਤਨੀ ਸਰਪੰਚ ਬਖਸ਼ੀਸ਼ ਸਿੰਘ ਨੂੰ 'ਨਿਸ਼ਕਾਮ ਸੇਵਕ' ਸਨਮਾਨ ਨਾਲ ਨਿਵਾਜਿਆ ਗਿਆ। 'ਮਾਸਟਰ ਨਿਹਾਲ ਸਿੰਘ ਯਾਦਗਾਰੀ ਸਨਮਾਨ' ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ ਦੀ ਸਾਬਕਾ ਪ੍ਰਿੰਸੀਪਲ ਬੀਬੀ ਜਗਜੀਤ ਕੌਰ ਨੂੰ ਦਿੱਤਾ ਗਿਆ। ਉਹਨਾਂ ਦੀ ਗੈਰ ਹਾਜ਼ਰੀ ਵਿੱਚ ਇਹ ਸਨਮਾਨ ਉਹਨਾਂ ਦੇ ਵਿਦਿਆਰਥੀ ਰਾਗੀ ਬਲਵੰਤ ਸਿੰਘ ਨੇ ਪ੍ਰਾਪਤ ਕੀਤਾ। 'ਗਿਆਨ ਮਾਰਤੰਡ ਪੰਡਤ ਗੋਪਾਲ ਸਿੰਘ ਯਾਦਗਾਰੀ ਸਨਮਾਨ' ਸੰਤ ਗੁਰੂਬਚਨ ਸਿੰਘ ਮੋਹਾਲੀ ਵਾਲਿਆਂ ਨੇ ਪ੍ਰਾਪਤ ਕੀਤਾ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਦੇ ਪਾਤਰ ਬਣੇ। ਸਨਮਾਨ ਸਮਾਰੋਹ ਤੋਂ ਬਾਅਦ ਹਜ਼ੂਰੀ

ਰਾਗੀਆਂ ਦੇ ਕੀਰਤਨ ਅਤੇ ਅਰਦਾਸ ਨਾਲ ਦੁਪਹਿਰ ਦੇ ਪ੍ਰੋਗਰਾਮ ਦੀ ਸਮਾਪਤੀ ਹੋ ਗਈ।

ਹੁਣ ਮੇਲਾ ਪੂਰੀ ਤਰ੍ਹਾਂ ਭਰ ਚੁੱਕਾ ਸੀ, ਕਿਉਂਕਿ ਅਗਲੇ ਦਿਨ ਭੋਗ ਪੈ ਜਾਣਾ ਸੀ। ਸ਼ਾਮ ਤੱਕ ਅਨੰਦ ਕਾਰਜਾਂ ਵਾਲੇ ਪਰਵਾਰ ਵੀ ਪਹੁੰਚ ਚੁੱਕੇ ਸਨ। ਮੇਲੇ ਵਿੱਚ ਬਹੁਤ ਰੌਣਕ ਦਿਖਾਈ ਦੇ ਰਹੀ ਸੀ। ਹੁਣੇ ਪਹੁੰਚੀਆਂ ਸੰਗਤਾਂ ਡੇਰੇ ਦਾ ਪ੍ਰਬੰਧ ਕਰ ਰਹੀਆਂ ਸਨ, ਵਿਆਹ ਵਾਲੀਆਂ ਜੋੜੀਆਂ ਅਰਦਾਸ ਸੁਣਾਉਣ ਜਾ ਰਹੀਆਂ ਸਨ, ਕੋਈ ਲੰਗਰ ਛਕਣ ਜਾ ਰਿਹਾ ਸੀ, ਕੋਈ ਕੁਲਫੀਆਂ ਖਾ ਰਿਹਾ ਸੀ, ਕੋਈ ਠੰਡਾ ਦੁੱਧ ਪੀ ਰਿਹਾ ਸੀ ਤੇ ਕੋਈ ਸੱਜਣਾਂ ਮਿੱਤਰਾਂ ਨੂੰ ਮਿਲ ਰਿਹਾ ਸੀ। ਗੱਲ ਕੀ, ਸਾਰੇ ਪਾਸੇ ਹਰਸ਼-ਉੱਲਾਸ ਦਿਖਾਈ ਦੇ ਰਿਹਾ ਸੀ। ਉਧਰ ਲੰਗਰ ਵਾਲੇ ਪਾਸੇ ਦੇ ਪਾਰਕ ਵਿੱਚ ਬੀਬੀਆਂ ਨੇ ਦੀਵਾਨ ਲਗਾਇਆ ਹੋਇਆ ਸੀ। ਸਾਰੇ ਭੈਣੀ ਸਾਹਿਬ ਵਿੱਚ ਰੰਗ ਬਿਰੰਗੇ ਫੁੱਲਾਂ ਵਾਲੇ ਬੂਟਿਆਂ ਦੇ ਵੱਡੇ ਵੱਡੇ ਗਮਲੇ ਪਏ ਹੋਏ ਸਨ। ਸਾਰੇ ਪਾਸੇ ਸਫੇਦ ਅਤੇ ਰੰਗਦਾਰ ਬਲਬਾਂ ਵਾਲੀਆਂ ਲੜੀਆਂ ਆਪਣੀ ਸਤਰੰਗੀ ਰੋਸ਼ਨੀ ਬਿਖੇਰ ਰਹੀਆਂ ਸਨ, ਬਹੁਤ ਸੋਹਣਾ ਨਜ਼ਾਰਾ ਸੀ। ਇਹ ਸਾਰੀ ਸਜਾਵਟ ਸਤਿਗੁਰੂ ਤੇਗ ਬਹਾਦਰ ਜੀ ਦੀ ਚੌਥੀ ਪ੍ਰਕਾਸ਼ ਸ਼ਤਾਬਦੀ, ਸਤਿਗੁਰੂ ਜਗਜੀਤ ਸਿੰਘ ਜੀ ਦੀ ਪਹਿਲੀ ਪ੍ਰਕਾਸ਼ ਸ਼ਤਾਬਦੀ ਅਤੇ ਤ੍ਰਿਬੇਣੀ ਪੁਰਬ ਹੋਲਾ ਮਹੱਲਾ ਦੀ ਖੁਸ਼ੀ ਵਿੱਚ ਕੀਤੀ ਹੋਈ ਸੀ। ਸ਼ਾਮ ਨੂੰ ਹਰ ਰੋਜ਼ ਦੀ ਤਰ੍ਹਾਂ ਜੱਥੇਦਾਰਾਂ ਦੇ ਦੀਵਾਨ ਲੱਗੇ ਜੋ ਦੇਰ ਰਾਤ ਤੱਕ ਚਲਦੇ ਰਹੇ।

ਇਕ ਅਪਰੈਲ, ਵੀਰਵਾਰ ਦਾ ਦਿਨ ਉਡੀਕਾਂ ਵਾਲਾ ਦਿਨ ਸੀ, ਕਿਉਂਕਿ ਅੱਜ ਸਮੂਹਿਕ ਅਨੰਦ ਕਾਰਜ ਹੋਣੇ ਸਨ। ਅਨੰਦ ਕਾਰਜਾਂ ਦੇ ਨਾਲ ਹੀ ਮੇਲੇ ਦਾ ਭੋਗ ਪੈ ਜਾਣਾ ਸੀ। ਆਸਾ ਦੀ ਵਾਰ ਦੇ ਕੀਰਤਨ ਤੋਂ ਬਾਅਦ ਸਤਿਗੁਰੂ ਉਦੈ ਸਿੰਘ ਜੀ ਨੇ ਆਪਣੇ ਮੁਖਾਰਵਿੰਦ ਤੋਂ ਪਵਿੱਤਰ ਉਪਦੇਸ਼ ਦਿੱਤਾ ਅਤੇ ਸੰਗਤਾਂ ਨੂੰ ਵੱਧ ਤੋਂ ਵੱਧ ਨਾਮ ਨਾਲ ਜੁੜਨ ਲਈ ਪ੍ਰੇਰਿਆ ਅਤੇ ਸਵਾ ਲੱਖ ਪਾਠਾਂ ਵਿੱਚ ਹਿੱਸਾ ਲੈਣ ਦਾ ਹੁਕਮ ਵੀ ਕੀਤਾ।

ਸਤਿਗੁਰੂ ਜੀ ਦੇ ਬਚਨਾਂ ਤੋਂ ਬਾਅਦ ਸਮੂਹਿਕ ਅਨੰਦ ਕਾਰਜ ਹੋਏ, ਬਹੁਤ ਹੀ ਸਾਦਾ ਅਤੇ ਰਵਾਇਤੀ ਤਰੀਕੇ ਨਾਲ। ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ ਦੀਆਂ ਬੱਚੀਆਂ ਨੇ ਚੌਥੇ ਪਾਤਸ਼ਾਹ ਜੀ ਦੀਆਂ ਰਚੀਆਂ ਲਾਵਾਂ ਪੜ੍ਹੀਆਂ ਅਤੇ 11 ਜੋੜਿਆਂ ਦੇ ਅਨੰਦ ਕਾਰਜ ਹੋ ਗਏ। ਅੱਜ ਦੇ ਇਸ ਸਮਾਗਮ ਵਿੱਚ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਸਪੁੱਤਰ ਸ੍ਰੀ ਉੱਤਮ ਸਿੰਘ ਜੀ ਦਾ ਅਨੰਦ ਕਾਰਜ ਵੀ ਇਸੇ ਸਮੂਹ ਵਿੱਚ ਹੋਇਆ, ਜੋ ਕਿ ਬਿਲਕੁਲ ਹੀ ਸਧਾਰਨ ਅਤੇ ਉਚੇਚ ਤੋਂ ਰਹਿਤ ਸੀ। ਸਾਰੀਆਂ ਸੰਗਤਾਂ ਗੁਰੂ ਪਰਵਾਰ ਦੀ ਨੂੰਹ ਰਾਣੀ ਦਾ ਸਵਾਗਤ ਅਤੇ ਦਰਸ਼ਨ ਕਰਨ ਲਈ ਉਤਸੁਕ ਸਨ। ਇਸ ਤਰ੍ਹਾਂ ਚਾਰੇ ਪਾਸੇ ਖੁਸ਼ੀ ਦਾ ਮਾਹੌਲ ਸੀ।

ਇਸ ਵਾਰੀ ਹੋਲੇ ਦੇ ਮੇਲੇ ਦੀ ਸੇਵਾ ਨਾਮਧਾਰੀ ਹਾਕੀ ਟੀਮ ਦੇ ਖਿਡਾਰੀਆਂ ਵੱਲੋਂ ਕਰਵਾਈ ਗਈ। ਇੰਝ ਇਸ ਮੇਲੇ ਵਿੱਚ ਤਿੰਨ ਨਵੀਆਂ ਗੱਲਾਂ ਵੇਖਣ ਨੂੰ ਮਿਲੀਆਂ– ਨਾਮਧਾਰੀ ਹਾਕੀ ਖਿਡਾਰੀਆਂ ਵੱਲੋਂ ਮੇਲਾ ਕਰਵਾਇਆ ਜਾਣਾ, ਤਿੰਨ ਦਿਨਾਂ ਪੁਸਤਕ ਮੇਲੇ ਦਾ ਆਯੋਜਨ ਅਤੇ ਸਾਹਿਬਜਾਦਾ ਉੱਤਮ ਸਿੰਘ ਜੀ ਦਾ ਅਨੰਦ ਕਾਰਜ। ਸੰਗਤ ਇਸ ਭਾਗਾਂ ਭਰੀ ਜੋੜੀ ਨੂੰ ਵੇਖ ਵੇਖ ਕੇ ਖੁਸ਼ ਹੋ ਰਹੀ ਸੀ ਅਤੇ ਕਿਤਾਬਾਂ ਵਿੱਚ ਰੁਚੀ ਰੱਖਣ ਵਾਲੇ ਪੁਸਤਕਾਂ ਖਰੀਦ ਕੇ ਖੁਸ਼ ਹੋ ਰਹੇ ਸਨ। ਇਸ ਤਰ੍ਹਾਂ ਸਤਿਗੁਰੂ ਜੀ ਦੀ ਕਿਰਪਾ ਨਾਲ ਚਾਰੇ ਪਾਸੇ ਖੁਸ਼ੀਆਂ ਹੀ ਖੁਸ਼ੀਆਂ ਨਜ਼ਰ ਆ ਰਹੀਆਂ ਸਨ। ਐਸੇ ਖੁਸ਼ੀਆਂ ਭਰੇ ਮਾਹੌਲ ਵਿੱਚ ਹੋਲੇ ਦਾ ਮੇਲਾ ਨਿਰਵਿਘਨ ਸੰਪੂਰਨ ਹੋ ਗਿਆ।

# ਖੁਸ਼ੀ ਦਾ ਅਵਸਰ



**ਮਾਸਟਰ ਅਮਰੀਕ ਸਿੰਘ**

ਉਤਮ ਸਿੰਘ ਜੀ ਅਤਿ ਉਤਮ ਹੋ ਤੁਸਾਂ ਦਾ ਅਜ ਵਿਆਹ ਏ,
ਹਰ ਘਰ ਵੇਖੋ ਚਾਰ ਚੁਫੇਰੇ ਚਾ ਭਰਿਆ ਉਤਸਾਹ ਏ।

ਗੁਰੂ ਉਦੈ ਸਿੰਘ ਪਿਆਰ ਦੇ ਸੋਮੇ ਬਖਸ਼ਸ਼ ਦੇ ਭੰਡਾਰੇ,
ਸਭ ਨੂੰ ਖੁਸ਼ੀਆਂ ਨਕਦੀ ਦੇਂਦੇ ਲਾਵਨ ਕਦੀ ਨਾ ਲਾਰੇ।

ਭਾਗ ਭਰੀ ਇਸ ਜੋੜੀ ਨੇ ਅੱਜ ਜਗ ਦੀ ਸ਼ਾਨ ਵਧਾਈ,
ਗੁਰ ਪੀੜ੍ਹੀ ਦੀ ਵੇਲ ਵਧੀ ਏ ਸਭ ਨੇ ਖੁਸ਼ੀ ਮਨਾਈ।

ਇਸ ਜੋੜੀ ਨੇ ਹੀ ਕਰਨੀ ਹੈ ਸੰਗਤ ਦੀ ਅਗਵਾਈ,
ਐਵੇਂ ਤਾਂ ਨਹੀਂ ਖੁਸ਼ੀ ਮਨਾਂਦੇ ਰਲ ਮਿਲ ਮਾਈ ਭਾਈ।

ਪੰਥ ਨੂੰ ਇਸ ਜੋੜੀ ਤੋਂ ਲਗੀਆਂ ਹੈਣ ਵਡੇਰੀਆਂ ਆਸਾਂ,
ਦੂਰ ਕਰਨੀਆਂ ਸਾਰੇ ਜਗ ਦੀਆਂ ਭੁੱਖਾਂ ਅਤੇ ਪਿਆਸਾਂ।

ਮਾਤਾ ਸ਼ਰਨ ਕੌਰ ਦੀ ਝੋਲੀ ਭਰੀ ਏ ਨਾਲ ਅਸੀਸਾਂ,
ਇਹਨਾਂ ਦੇ ਅਤਿ ਸਹਿਜ ਸੁਭਾਅ ਦੀਆਂ ਕੌਣ ਕਰੇਗਾ ਰੀਸਾਂ।

ਮਾਤਾ ਜੀ ਦੇ ਸਹਿਜ ਸੁਭਾਅ ਨੇ ਠੰਢ ਵਰਤਾਈ ਸਾਰੇ,
ਐਵੇਂ ਤਾਂ ਨਹੀਂ ਸਾਰੀ ਸੰਗਤ ਜਾਂਦੀ ਸਦ ਬਲਹਾਰੇ।

ਆਵਨ ਵਾਲੇ ਵਕਤ ਨੂੰ ਜਦ ਮੈਂ ਉੱਚੇ ਚੜ੍ਹ ਕੇ ਤੱਕਿਆ,
ਉੱਚੀ ਸ਼ਾਨ ਪੰਥ ਦੀ ਤੱਕ ਮੈਂ ਹਾਸਾ ਰੋਕ ਨਾ ਸਕਿਆ।

ਉਸ ਵੇਲੇ ਨੂੰ ਵੇਖਣ ਮਾਨਣ ਤਕ ਮੈਂ ਜੀਣਾ ਚਾਹਵਾਂ,
ਸਤਿਗੁਰ ਕਰਨ ਤਮੰਨਾਂ ਪੂਰੀ ਰੱਜ ਰੱਜ ਖੁਸ਼ੀ ਹੰਢਾਵਾਂ।

ਅਜ ਅਮਰੀਕ ਦਾ ਮਨ ਖਿੜਿਆ ਏ ਫੁਲ ਗੁਲਾਬ ਦੇ ਜੈਸਾ,
ਢਲਦੀ ਉਮਰੇ ਜਿਸ ਨੂੰ ਮਿਲਿਆ ਖੁਸ਼ੀ ਦਾ ਅਵਸਰ ਐਸਾ।

# ਸ੍ਰੀ ਜਪੁਜੀ ਸਾਹਿਬ ਦਾ ਸੁਖੈਨ ਉਰਦੂ ਨਜ਼ਮ ਵਿੱਚ ਟੀਕਾ

ਟੀਕਾਕਾਰ:- **ਖਾਨ ਬਹਾਦਰ ਖ਼੍ਵਾਜਾ ਦਿਲ ਮੁਹੰਮਦ ਐਮ.ਏ.**

ਗੁਰਮੁਖੀ ਲਿਪੀਕਾਰ:- **ਗਿਆਨੀ ਗੁਰਚਰਨ ਸਿੰਘ ਅੰਮ੍ਰਿਤਸਰ**

**ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ।।**
ਵੁਹ ਦਰ[1] ਕੈਸਾ, ਵੁਹ ਘਰ[2] ਕੈਸਾ, ਜਿਸ ਮੇਂ ਬੈਠਾ ਕਾਮ ਚਲਾਏ।
**ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ।।**
ਸੰਖੋਂ ਨਾਦ ਔਰ ਬਾਜੇ ਉਨ ਮੇਂ, ਕਿਤਨੀ ਦੁਨੀਆਂ ਸਾਜ ਬਜਾਏ।
**ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ।।**
ਕਿਤਨੇ ਰਾਗ ਔਰ ਰਾਗਨੀਆਂ ਹੈਂ, ਕਿਤਨੇ ਰਾਗੀ ਰਾਗ ਸੁਨਾਏਂ।
**ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ।।**
ਗਾਏਂ ਪਾਨੀ, ਆਗ, ਹਵਾ ਔਰ, ਧਰਮੀ ਰਾਜਾ ਦਰ ਪਰ ਗਾਏਂ।
**ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ।।**
ਚਿਤ੍ਰ ਔਰ ਗੁਪਤ ਭੀ ਗਾਏਂ ਜਿਨ ਕਾ, ਲਿੱਖਾ ਧਰਮ ਬਿਚਾਰੇ ਆਪ।
**ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ।।**
ਗਾਏਂ ਈਸ਼੍ਵਰ ਬ੍ਰਹਮਾ ਦੇਵੀ ਜਿਨ ਕਾ ਰੂਪ ਸੰਵਾਰੇ ਆਪ।
**ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ।।**
ਗਾਏਂ ਤਖਤ ਪੇ ਬੈਠੇ ਇੰਦਰ, ਦਰ ਪਰ ਦੇਵ ਤੁਮ੍ਹਾਰੇ ਗਾਏਂ।
**ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ।।**
ਗਾਏਂ ਸਿਧ ਸਮਾਧੀ ਮੇਂ, ਔਰ ਸੋਚ ਮੇਂ ਸਾਧੂ ਸਾਰੇ ਗਾਏਂ।
**ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ।।**
ਗਾਏਂ ਜਤ ਸਤ ਵਾਲੇ ਸਾਬਰ[3], ਤਾਕਤ ਵਾਲੇ ਬੀਰ[4] ਭੀ ਗਾਏਂ।
**ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ।।**
ਗਾਏਂ ਪੰਡਤ, ਗਾਏਂ ਰਿਸ਼ੀ, ਜੁਗ ਜੁਗ ਕੇ ਵੇਦ ਜੋ ਪੜ੍ਹਤੇ ਹੈਂ।
**ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ।।**
ਚਰਖ[5], ਜ਼ਿਮੀਂ, ਪਾਤਾਲੋਂ ਮੇਂ ਸਭ, ਗਾਏਂ ਹੂਰੇਂ[6] ਮਨ ਮੋਹਨ।
**ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ।।**
ਗਾਏਂ ਅਠਸਠ ਤੀਰਥ[7] ਭੀ, ਔਰ ਤੇਰੇ ਹੀਰੇ ਲਾਲ ਰਤਨ।
**ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ।।**
ਗਾਏਂ ਜੰਗੀ ਬੀਰ ਬਹਾਦਰ, ਚਾਰੋਂ ਕਾਨੇਂ[8] ਗਾਤੀ ਹੈਂ।
**ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ।।**
ਤੇਰੇ ਥਾਮ੍ਹੇ ਖਿਤੇ ਮੰਡਲ, ਔਰ ਦੁਨੀਆਏਂ ਗਾਤੀ ਹੈਂ।
**ਸੋਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ।।**
ਗਾਏਂ ਭਗਤ ਪ੍ਰੇਮੀ ਸਭ, ਜੋ ਤੇਰੇ ਮਨ ਕੋ ਭਾਤੇ ਹੈਂ।
**ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ।।**
ਗਾਏਂ ਕਿਤਨੇ ਔਰ ਭੀ 'ਨਾਨਕ' ਯਾਦ ਕਹਾਂ ਸਭ ਆਤੇ ਹੈਂ।
**ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ।।**
ਸੱਚਾ ਹਰਦਮ ਸਾਹਬ ਸੱਚਾ ! ਨਾਮ ਉਸ ਕਾ ਸੱਚਾਈ ਹੈ।
**ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ।।**
ਹੈ ਔਰ ਹੋ ਭੀ, ਜਾਏ ਨ ਗੁੰਮ ਹੋ, ਰਚਨਾ ਜਿਸ ਨੇ ਰਚਾਈ ਹੈ।
**ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ।।**
ਗੂਨਾਗੂਨੀ[9] ਜਿਨ ਕੀ ਮਾਇਆ, ਰੰਗਾ ਰੰਗ ਸਜਾਈ ਹੈ।
**ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ।।**
ਆਪ ਬਣਾਏ, ਆਪ ਹੀ ਦੇਖੇ, ਕਿਤਨੀ ਸ਼ਾਨ ਬੜਾਈ ਹੈ।
**ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ।।**
ਜੋ ਚਾਹੇ ਸੋ ਕਰਤਾ ਹੈ, ਕੁਛ ਚਲਤਾ ਕਿਸ ਕਾ ਕਹਿਨਾ ਹੈ।
**ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ।।੨੭ ।।**
ਸ਼ਾਹੋਂ ਕੇ ਉਹ ਸ਼ਾਹ ਕੀ ਨਾਨਕ, ਖਾਸ ਰਜ਼ਾ[10] ਪਰ ਰਹਿਨਾ ਹੈ।।੨੭।।

੧. ਦਰਵਾਜ਼ਾ। ੨. ਅਸਥਾਨ, ਟਿਕਾਣਾ। ੩. ਸੰਤੋਖੀ। ੪. ਬਹਾਦਰ। ੫. ਆਕਾਸ਼। ੬. ਅਪੱਛਰਾਂ। ੭. ੬੮ ਤੀਰਥ। ੮. ਚਾਰ ਪ੍ਰਕਾਰ ਦੀ ਉਤਪਤੀਆਂ (ਅੰਡਜ, ਜੇਰਜ, ਸੇਤਜ, ਉਤਭੁਜ)। ੯. ਵਚਿੱਤ੍ਰ, ਕਈ ਪ੍ਰਕਾਰ ਦਾ। ੧੦. ਭਾਣਾ।

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ।।**
ਮੁੰਦਰੇ[1] ਸਰਮ[2] ਕਨਾਇਤ[3] ਕੇ ਹੋਂ, ਪਤ[4] ਕੀ ਤੇਰੀ ਝੋਲੀ ਹੈ।
ਰਾਖ ਭਭੂਤ ਕੇ ਬਦਲੇ ਤਨ ਪਰ, ਧਿਆਨ ਕੀ ਖਾਕੀ ਚੋਲੀ ਹੈ।
**ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ।।**
ਤਨ ਹੋ ਪਾਕ ਕੰਵਾਰੀ ਜੈਸਾ, ਮੌਤ ਕੀ ਕਫਨੀ ਡਾਲੇ ਤੂੰ।
ਲੇ ਕਰ ਸਿਦਕ ਯਕੀਨ[5] ਕਾ ਡੰਡਾ, ਸ਼ੱਕ ਕੋ ਮਾਰ ਨਿਕਾਲੇ ਤੂੰ।
**ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ।।**
ਸਭ ਫਿਰਕੋਂ ਕੋ ਏਕ ਸਮਝ ਲੇ, ਆਈ ਪੰਥੀ[6] ਗੀਤ ਹੈ ਯੇਹ।
ਮਨ ਕੋ ਤੂੰਨੇ ਜੀਤ ਲੀਆ, ਤੋ ਸਾਰੇ ਜਗ ਕੀ ਜੀਤ ਹੈ ਯੇਹ।

**ਆਦੇਸੁ ਤਿਸੈ ਆਦੇਸੁ ।।**

ਉਸ ਕੋ ਹੈ ਆਦੇਸ[7] ਸਦਾ, ਆਦੇਸ ਸਦਾ ਆਦੇਸ ਸਦਾ।
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ।।੨੮ ।।**
ਅੱਵਲ[8], ਪਾਕ[9], ਅਨਾਦੀ[10], ਅਬਦੀ[11], ਜੁਗ ਜੁਗ ਮੇਂ ਇਕ ਭੇਸ ਸਦਾ।।੨੮।।

੧. ਕੰਨਾਂ ਵਿੱਚ ਪਾਣ ਵਾਲੀਆਂ ਜੋਗੀਆਂ ਦੀਆਂ ਮੁੰਦਰਾਂ। ੨. ਮਿਹਨਤ। ੩. ਸੰਤੋਖ। ੪. ਇੱਜ਼ਤ। ੫. ਵਿਸ਼ਵਾਸ। ੬. ਜੋਗੀਆਂ ਦਾ ਇਕ ਵੱਡਾ ਫਿਰਕਾ। ੭. ਨਮਸ਼ਕਾਰ। ੮. ਆਰੰਭ ਤੋਂ। ੯. ਪਵਿੱਤਰ। ੧੦. ਜਿਸ ਦੇ ਆਦਿ ਦਾ ਕੋਈ ਪਤਾ ਨਹੀਂ। ੧੧. ਅਖੰਡ (ਆਰੰਭ ਤੋਂ ਸਦਾ ਇਕ ਰੂਪ)।



# ਪੰਡਿਤ ਰਾਜਨ ਮਿਸ਼ਰਾ ਜੀ ਨੂੰ ਵਿਨਿਮਰ ਸ਼ਰਧਾਂਜਲੀ

**ਨਰੈਣ ਸਿੰਘ ਜਲੰਧਰ।**

ਮਰਣਿ ਨ ਮੂਰਤੁ ਪੁਛਿਆ ਪੁਛੀ ਥਿਤਿ ਨ ਵਾਰੁ।।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਰੋਸਾਏ ਹੋਏ ਪਦਮ ਭੂਸ਼ਣ ਨਾਦ ਸਾਧਕ ਪੰਡਿਤ ਰਾਜਨ ਮਿਸ਼ਰਾ ਜੀ ਸ੍ਰੀ ਸਤਿਗੁਰੂ ਜੀ ਵੱਲੋਂ ਬਖਸ਼ੀ ਸੁਆਸਾਂ ਦੀ ਪੂੰਜੀ ਭੋਗ ਕੇ ਪਿਛਲੇ ਦਿਨੀਂ ਸਤਿਗੁਰੂ ਜੀ ਦੇ ਚਰਨਾਂ 'ਚ ਜਾ ਬਿਰਾਜੇ ਹਨ।

ਪੰਡਿਤ ਰਾਜਨ ਮਿਸ਼ਰਾ ਜੀ ਪੰਡਿਤ ਕ੍ਰਿਸ਼ਨ ਮਹਾਰਾਜ ਦੇ ਦੁਨੀਆਵੀ ਰਿਸ਼ਤੇ ਵਿੱਚ ਭਾਣਜੇ ਲੱਗਦੇ ਸਨ। ਪਰਵਾਰਿਕ ਮਾਹੌਲ ਸਦਕਾ ਸ਼ਾਸਤਰੀ ਸੰਗੀਤ ਗਾਇਨ ਦਾ ਜਜ਼ਬਾ ਇਹਨਾਂ ਵਿੱਚ ਬਾਲ ਅਵੱਸਥਾ ਤੋਂ ਹੀ ਕੁੱਟ ਕੁੱਟ ਕੇ ਭਰਿਆ ਹੋਇਆ ਸੀ। ਇਹਨਾਂ ਦਾ ਅਕਸਰ ਹੀ ਬਨਾਰਸ ਪੰਡਿਤ ਕ੍ਰਿਸ਼ਨ ਮਹਾਰਾਜ ਜੀ ਦੇ ਘਰ ਆਉਣਾ ਜਾਣਾ ਅਤੇ ਹਫਤਾਵਾਰੀ ਸੰਗੀਤ ਬੈਠਕਾਂ ਵਿੱਚ ਆਪਣੇ ਫਨ ਦੇ ਮੁਜਾਹਿਰੇ ਦਾ ਸਬੱਬ ਬਣਦਾ ਸੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸੰਪਰਕ ਅਤੇ ਨੇੜਤਾ ਵੀ ਇਸੇ ਮੁਕਾਮ ਤੇ ਹੀ ਹੋਂਦ ਵਿੱਚ ਆਈ। ਸੰਤ ਸੁਖਦੇਵ ਸਿੰਘ ਜੀ (ਉਸਤਾਦ ਜੀ) ਜਲੰਧਰ ਵਾਲੇ ਜੋ ਉਸ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਪੰਡਿਤ ਕ੍ਰਿਸ਼ਨ ਮਹਾਰਾਜ ਜੀ ਪਾਸੋਂ ਤੱਬਲਾ ਵਾਦਨ ਦੀ ਸਿੱਖਿਆ ਪ੍ਰਾਪਤ ਕਰ ਰਹੇ ਸਨ,ਉਹ ਇਸ ਇਤਿਹਾਸਕ ਮਿਲਾਪ ਦੇ ਸੂਤਰਧਾਰ ਬਣੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਦੇ ਗਾਇਨ ਨੂੰ ਸਰਵਣ ਕਰਨ ਤੋਂ ਬਾਅਦ ਪੁੱਛਿਆ, ਆਪਜੀ ਅਜ ਕਲ ਕੀ ਕਰ ਰਹੇ ਹੋ," ਦੋਵੇਂ ਭਰਾਵਾਂ ਨੇ ਪੂਰੀ ਨਿਸ਼ਠਾ ਨਾਲ ਹੱਥ ਜੋੜ ਕੇ ਅਰਜੋਈ ਕੀਤੀ ਕਿ ਅਸੀਂ ਦਿੱਲੀ ਵਿਖੇ ਫੈਕਟਰੀ ਵਿਚ ਨੌਕਰੀ ਕਰ ਰਹੇ ਹਾਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੁੱਕਮ ਕੀਤਾ ਨੌਕਰੀ ਛੱਡ ਕੇ ਭਰਪੂਰ ਰਿਆਜ਼ ਕਰੋ ਅਤੇ ਨੌਕਰੀ ਦੀ ਆਮਦਨ ਦਾ ਵੀ ਪ੍ਰਬੰਧ ਕਰ ਦਿੱਤਾ।ਬਸ ਇਸ ਇਲਾਹੀ ਫੁਰਮਾਨ ਨੂੰ ਦੋਨੋਂ ਭਰਾਵਾਂ ਨੇ ਸਿਰ ਮੱਥੇ ਕਬੂਲ ਕੀਤਾ ਤੇ ਫਿਰ ਪਿੱਛੇ ਮੁੜ ਕੇ ਨਹੀਂ ਦੇਖਿਆ।

ਇਹਨਾਂ ਦਾ ਆਸ਼ਾ ਹੀ ਸੰਗੀਤ ਨੂੰ ਸਮਰਪਿਤ ਸੀ। ਆਸ਼ੇ ਤੋਂ ਬਿਨਾਂ ਹਰ ਕਰਮ ਨਿਹਫਲ ਹੈ। ਆਸ਼ਾ ਹੀ ਜੀਵਨ ਦੀ ਤੋਰ ਹੈ। ਆਸਾ ਜ਼ਿੰਦਗੀ ਨੂੰ ਮੁੱਲਵਾਨ,ਉੱਜਵਲ ਅਤੇ ਸੁਨਿਹਰੀ ਬਣਾਉਂਦੀ ਹੈ। ਆਸ਼ਾ ਹੀ ਸ਼ੁਧ ਕਮਾਈ ਹੈ।

ਇਹਨਾਂ ਗੋਹਜ ਗੱਲਾਂ ਅਤੇ ਰਮਜ਼ਾਂ ਵਾਲਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨਾਲ ਅਟੁੱਟ ਸਬੰਧ ਅੰਤ ਤੱਕ ਪੂਰਨ ਸਫਲਤਾ ਅਤੇ ਨਿਰਵਿਘਨਤਾ ਨਾਲ ਨੇਪਰੇ ਚੜ੍ਹਿਆ।

ਸ਼ਾਸਤਰੀ ਸੰਗੀਤ ਰੂਹ ਦੀ ਸਾਤਵਿਕ ਖੁਰਾਕ ਹੈ।ਸਰੋਵਰ ਦੇ ਨਿੱਤਰੇ ਜੱਲ ਵਾਂਗ ਸਾਫ ਸਫਾਫ ਹੈ।

ਜਿਹੜੇ ਇਸ ਸੰਗੀਤ ਦੇ ਆਤਮਿਕ ਰਸ ਵਿੱਚ ਭਿੱਜੇ ਹਨ, ਮਹਿਜ ਉਹੀ ਵਿਸਮਾਦ ਅਤੇ ਆਤਮਿਕ ਅਨੰਦ ਦੇ ਹਿਲੌਰੇ ਅਨੁਭਵ ਕਰਦੇ ਹਨ।

ਸ਼ਾਸਤਰੀ ਸੰਗੀਤ ਆਤਮਿਕ ਕਿਰਨਾਂ ਬਿਖੇਰ ਜੀਵਨ ਨੂੰ ਕੁੰਦਨ ਤੋਂ ਚੰਦਨ ਕਰਦਾ ਹੈ। ਇਹਨਾਂ ਦੇ ਗਾਇਨ ਨਾਲ ਮਨ ਆਨੰਦਿਤ ਤਾਂ ਹੁੰਦਾ ਹੀ ਸੀ, ਅੰਦਰ ਵਿਸਮਾਦ ਦੇ ਝਰਨੇ ਵੀ ਫੁੱਟਦੇ ਸਨ।

ਸਤਿਗੁਰੂ ਦੇ ਹੁਕਮ ਵਿੱਚ ਜੋ ਭਾਣਾ ਵਰਤਿਆ ਹੈ ਸੋ ਸੁਣ ਕੇ ਹੀ ਲੂੰ ਕੰਡੇ ਖੜੇ ਹੋ ਗਏ ਹਨ। ਦੇਖਣ ਸੁਣਨ ਵਾਲੇ ਤੇ ਖੂਨੀ ਸੰਬੰਧ ਵਾਲੇ ਸੱਜਣਾਂ ਲਈ ਉਹ ਕਿੰਨਾ ਦੁਖਦਾਈ ਹੋਇਆ ਹੈ, ਉਹ ਖਿਆਲ ਨਹੀਂ ਕੀਤਾ ਜਾ ਸਕਦਾ।

ਇਹੋ ਜਿਹੀ ਨਾਯਾਬ,ਚੰਗੀ,ਨਿਮਰ ਅਤੇ ਲੋੜੀਂਦੀ ਹਸਤੀ ਦਾ ਪ੍ਰਲੋਕ ਗਮਨ ਹੋ ਜਾਣਾ ਨਾ ਕੇਵਲ ਸਾਡਾ ਸ਼ਖਸੀ ਬਲਕਿ ਕੌਮੀ ਅਸਹਿ ਦੁਖਾਂਤ ਹੈ।

ਜੀਵਨ ਸਦਾ ਨਹੀਂ ਹੈ। ਮੌਤ ਸਮਾਪਤੀ ਦਾ ਨਾਮ ਨਹੀਂ ਹੈ। ਇਹ ਤਾਂ ਇਕ ਨਦੀ ਵਗ ਰਹੀ ਹੈ ਕਾਲ ਦੀ, ਜਿਸਦੇ ਕਿਨਾਰੇ ਅਸੀਂ ਵੱਸਦੇ ਹਾਂ।

ਉਹ ਮੰਤਰਮੁਗਧ ਕਰਨ ਵਾਲੀ ਗਾਇਕੀ ਹੁਣ ਦੁਬਾਰਾ ਸੁਣਨ ਨੂੰ ਨਹੀਂ ਮਿਲੇਗੀ। ਬਹੁਤ ਦੁੱਖ ਦੀ ਗੱਲ ਹੈ ਸੰਗੀਤ ਜਗਤ ਲਈ। ਪੰਡਿਤ ਜੀ ਵਰਗੇ ਮਾਂ ਸਰਸਵਤੀ ਦੇ ਸਾਧਕਾਂ ਤੇ ਉਪਾਸਕਾਂ ਸਦਕਾ ਹੀ ਸ਼ਾਸਤਰੀ ਸੰਗੀਤ ਹੁਣ ਤਕ ਜੀਵੰਤ ਹੈ। ਬਹੁਤ ਦੁੱਖ ਹੋ ਰਿਹਾ ਹੈ, ਸੰਗੀਤ ਜਗਤ ਲਈ ਬਹੁਤ ਬੁਰਾ ਦਿਨ ਸਾਬਿਤ ਹੋਇਆ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਹਿਲੀ ਪ੍ਰਕਾਸ਼ ਸ਼ਤਾਬਦੀ ਨੂੰ ਸਮਰਪਿਤ ਨਵੰਬਰ ੨੦੨੦ ਵਿੱਚ ਆਯੋਜਿਤ ਸੰਗੀਤ ਸੰਮੇਲਨ ਵਿਚ ਇਸ ਭਰਾਤਾ ਜੋੜੀ ਨੇ ਸ਼ਿਰਕਤ ਕੀਤੀ ਅਤੇ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀਆਂ ਪਾਵਨ ਅਪਾਰ ਖੁਸ਼ੀਆਂ ਮਾਣੀਆਂ।

ਸਮੂਹ ਨਾਮਧਾਰੀ ਸੰਗਤ ਲਈ ਇਹ ਕਦੇ ਨਾ ਪੂਰਨ ਹੋਣ ਵਾਲਾ ਘਾਟਾ ਹੈ, ਖਲਾਉ ਹੈ। ਪੰਡਿਤ ਰਾਜਨ ਮਿਸ਼ਰਾ ਜੀ ਹਮੇਸ਼ਾਂ ਸਾਡੇ ਦਿਲਾਂ ਵਿੱਚ ਜਿੰਦਾ ਰਹਿਣਗੇ, ਵੱਸਦੇ ਰਹਿਣਗੇ।

ਸਤਿਗੁਰੂ ਜੀ ਉਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਅਤੇ ਪਰਵਾਰ ਨੂੰ ਭਾਣਾ ਮੰਨਣ ਦਾ ਬੱਲ ਬਖਸਣ।

ਸਭਨਾ ਮਰਣਾ ਆਇਆ ਵੇਛੋੜਾ ਸਭਨਾਹਾ।।

ਪੰਡਿਤ ਰਾਜਨ ਮਿਸ਼ਰਾ ਜੀ ਨੂੰ ਸਮੂਹ ਨਾਮਧਾਰੀ ਸੰਗਤ ਵਲੋਂ ਨਮਨ ਅਕੀਦਤ,ਵਿਨਿਮਰ ਸ਼ਰਧਾਂਜਲੀ।

ਅਲਵਿਦਾ ਪੰਡਿਤ ਜੀ।

**ਸੰਪਰਕ** - 98150-844646

# ਸੂਫ਼ੀ ਸ਼ਾਇਰ ਹਰਿੰਦਰ ਪਤੰਗਾ ਨਹੀਂ ਰਹੇ।

*—ਸਰਬ ਸ਼ਕਤੀਮਾਨ*

*ਸੰਪਾਦਕ ਵਰਤਮਾਨ ਹਿੰਦੁਸਤਾਨ*



*ਹਰਿੰਦਰ ਪਾਲ ਸਿੰਘ ਪਤੰਗਾ*

ਸਾਹਿਤ ਖੇਤਰ ਵਾਸਤੇ ਇਹ ਖਬਰ ਬੜੀ ਦੁੱਖਦਾਈ ਹੈ ਕਿ ਸ੍ਰੀ ਹਰਿੰਦਰ ਪਾਲ ਸਿੰਘ ਪਤੰਗਾ 3 ਮਈ 2021 ਨੂੰ ਸਰੀਰ ਤਿਆਗ ਗਏ। ਆਪ ਕੁਝ ਦਿਨ ਨਾਮੁਰਾਦ ਬਿਮਾਰੀ 'ਕਰੋਨਾ' ਨਾਲ ਘੋਲ ਕਰਦੇ ਹੋਏ ਸਰੀਰ ਹਾਰ ਗਏ। ਉਹ ਆਪਣੀ ਜਿੰਦਗੀ ਦੇ 69 ਬਸੰਤ ਮਾਨ ਸਕੇ। ਆਪ ਆਪਣੇ ਪਿੱਛੇ ਧਰਮ ਪਤਨੀ ਚੰਦਰਲੇਖਾ, ਦੋ ਸਪੁਤੱਰ ਕਬੀਰ ਪਾਲ ਤੇ ਵਿਕਰਮ ਪਾਲ ਅਤੇ ਸਪੁਤੱਰੀ ਨੇਹਾ ਛੱਡ ਗਏ ਹਨ।

ਭਾਰਤ ਸਰਕਾਰ ਦੇ ਖੇਤੀ-ਬਾੜੀ ਮਹਿਕਮੇ ਦੇ ਕ੍ਰਿਸ਼ੀ ਵਿਸਤਾਰ ਨਿਦੇਸ਼ਾਲਯ ਵਿਚ ਡਾਇਰੈਕਟਰ ਦੇ ਅਹੁਦੇ ਤੋਂ 2012 ਵਿਚ ਰਿਟਾਇਰ ਹੋਏ ਸਨ। Direction of Agriculture ਵਲੋਂ ਪ੍ਰਕਾਸ਼ਿਤ ਹੋਣ ਵਾਲੀਆਂ ਮੈਗਜ਼ੀਨਾਂ ਤੇ ਹੋਰ ਲਿਟਰੇਚਰ ਪ੍ਰਕਾਸ਼ਨ ਦੀਆਂ ਸੰਪਾਦਕੀ ਸੇਵਾਵਾਂ ਆਪ ਦੇ ਜਿੰਮੇ ਰਹਿੰਦੀਆਂ ਰਹੀਆਂ। ਪਤੰਗਾ ਜੀ ਸੂਫੀ ਸਹਿਤ ਦਾ ਬੜੀ ਡੂੰਘਾਈ ਨਾਲ ਅਧਿਐਨ ਕਰਦੇ ਹੋਏ ਸੂਫ਼ੀ ਰੰਗ ਵਿਚ ਹੀ ਰੰਗੇ ਗਏ।ਉਹਨਾਂ ਦੀਆਂ ਕਵਿਤਾਵਾਂ ਅਤੇ ਵਾਰਤਕ ਬਹੁਤਾ ਸੂਫ਼ੀ ਸਾਹਿਤ ਹੀ ਮੰਨਿਆ ਜਾਵੇਗਾ।

ਪੰਜਾਬੀ ਅਤੇ ਹਿੰਦੀ ਖੇਤਰ ਦੀਆਂ ਸਾਹਿਤ ਸਭਾਵਾਂ, ਧਾਰਮਿਕ ਸਭਾ ਸੁਸਾਇਟੀਆਂ ਦੇ ਪ੍ਰੋਗਰਾਮ ਅਤੇ ਗੁਰਦਵਾਰਾ ਪ੍ਰਬੰਧਕ ਕਮੇਟੀਆਂ ਵਲੋਂ ਆਯੋਜਿਤ ਹੁੰਦੇ ਗੁਰਪੁਰਬਾਂ ਤੇ ਹਰਿੰਦਰ ਪਤੰਗਾ ਵਲੋਂ ਗਾਏ ਜਾਂਦੇ ਗੀਤ ਅਤੇ ਕਵਿਤਾਵਾਂ ਸਰੋਤਿਆਂ ਦੇ ਦਿਲਾਂ ਤੇ ਅਜਿਹਾ ਘਰ ਕਰ ਜਾਂਦੇ ਜੋ ਉਹ ਬਾਅਦ ਵਿਚ ਵੀ ਗੁਣਗੁਣਾਂਦੇ ਰਹਿੰਦੇ। ਨਾਮਧਾਰੀ ਸਿੱਖਾਂ ਤੇ ਲਿਖੇ ਇਕ ਗੀਤ ਦੇ ਬੋਲ ਅੱਜ ਵੀ ਨਾਮਧਾਰੀ ਸੰਗਤ ਗੁਣਗੁਣਾਂਦੀ ਰਹਿੰਦੀ ਹੈ "ਚਿੱਟਾ ਕੁਰਤਾ ਪਜਾਮਾ ਚੂੜੀਦਾਰ, ਸਿੰਘ ਗੁਰੂ ਰਾਮ ਸਿੰਘ ਦਾ।" ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਅਤੇ ਨਾਮਧਾਰੀ ਸਿਖ ਸੰਗਤ ਤੋਂ ਹਰਿੰਦਰ ਪਤੰਗਾ ਜੀ ਬੜਾ ਨਿੱਘਾ ਪ੍ਰੇਮ ਪਿਆਰ ਪ੍ਰਾਪਤ ਕਰਦੇ ਰਹੇ ਹਨ। ਇਕ ਵਾਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਤੰਗਾ ਜੀ ਦੀ ਮਾਈਕ ਤੇ ਹਾਜਰੀ ਵੇਲੇ ਕਿਹਾ "ਹੁਣ ਦੀਵਿਆਂ ਦੀ ਖੈਰ ਨਹੀਂ" ਤਾਂ ਉਸੇ ਵੇਲੇ ਲਾਈਟ ਚਲੀ ਗਈ ਤੇ ਸੱਚੇਪਾਤਸਾਹ ਜੀ ਖਿੜਖਿੜਾ ਕੇ ਹੱਸ ਪਏ। ਪਤੰਗਾ ਜੀ ਦੀ ਵੀ ਸਤਿਗੁਰੂ ਜੀ ਉਪਰ ਅਸੀਮ ਸ਼ਰਧਾ ਸੀ।

ਪਤੰਗਾ ਜੀ ਡਾ. ਅਮਰ ਭਾਰਤੀ ਜੀ ਨੂੰ ਆਪਣਾ ਅਧਿਆਤਮਕ ਲੇਖਨ ਗੁਰੂ ਮੰਨਦੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰੇ ਨਜ਼ਦੀਕੀ ਮਿਤੱਰਾਂ ਚੋਂ ਹਰਿੰਦਰ ਪਤੰਗਾ ਦੀ ਕਲਾ ਨੂੰ ਪਛਾਣਦਿਆਂ ਸ੍ਰੀ ਅਮਰ ਭਾਰਤੀ ਜੀ ਨਾਲ ਵਰਤਮਾਨ ਹਿੰਦੁਸਤਾਨ ਵਿਚ ਛਪੇ ਪਤੰਗਾ ਜੀ ਦੇ ਉਸ ਲੇਖ ਦੀ ਖੂਬ ਪ੍ਰਸ਼ੰਸਾ ਕੀਤੀ ਸੀ ਜਿਹੜਾ ਭਾਰਤੀ ਜੀ ਦੇ ਅਧਿਆਤਮਕ ਲੇਖ ਦਾ ਸਮੀਖਿਆ ਲੇਖ ਸੀ। ਪਤੰਗਾ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਉਪਰੰਤ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਦੇ ਬੜੇ ਸ਼ਰਧਾਵਾਨ ਸਹਿਜਧਾਰੀ ਸਿੱਖ ਰਹੇ।

ਭਾਰਤ ਸਰਕਾਰ ਦੇ ਖੇਤੀਬਾੜੀ ਨਿਦੇਸ਼ਾਲਯ ਦੀਆਂ ਮੈਗਜ਼ੀਨਾਂ ਦੇ ਸੰਪਾਦਨ ਤੋਂ ਇਲਾਵਾ ਪਤੰਗਾ ਜੀ ਨੇ ਇਕ ਕਾਵਿ-ਸੰਗ੍ਰਹਿ "ਤੁਲਸੀ ਦਾ ਬੂਟਾ ਪੰਜਾਬੀ ਵਿਚ, ਅਤੇ ਇਕ ਕਾਵਿ-ਸੰਗ੍ਰਹਿ "ਲਫਜ਼ੋਂ ਕੇ ਆਗੋਸ਼ ਮੇਂ" ਹਿੰਦੀ ਵਿਚ ਪਾਠਕਾਂ ਦੀ ਝੋਲੀ ਪਇਆ। ਇਸ ਤੋਂ ਇਲਾਵਾ ਦੋ ਪੁਸਤਕਾਂ ਕੇਸਰੀ ਕਿਰਨਾਂ ਅਤੇ ਕਿੱਸਾ ਅਮ੍ਰਿਤਾ-ਇਮਰੋਜ ਛੱਪਣ ਹਿਤ ਤਿਆਰ ਪਈਆਂ ਹਨ, ਪਰ ਅਫਸੋਸ....!

ਪਤੰਗਾ ਜੀ ਦੀ ਲੇਖਨ ਅਤੇ ਗਾਇਨ ਕਲਾ ਨੂੰ ਜਿੱਥੇ ਆਮ ਸਲਾਹਿਆ ਜਾਂਦਾ ਉੱਥੇ ਆਪ ਨੂੰ ਮਾਨ ਸਨਮਾਨ ਵੀ ਦਿੱਤੇ ਜਾਂਦੇ ਰਹੇ।6 ਮਾਰਚ 2021 ਨੂੰ ਸਮਾਜ ਅਤੇ ਸਭਿਆਚਾਰ ਸਬੰਧੀ ਕਰਾਏ ਗਏ "ਸੁਣੱਖੀ-ਪੰਜਾਬਨ' ਇਕ ਵਿਸ਼ੇਸ਼ ਪ੍ਰੋਗਰਾਮ ਵਿਚ ਪਤੰਗਾ ਜੀ ਦੀ 'ਵਿਸ਼ੇਸ਼ ਮੀਹਮਾਨ' ਵਜੋਂ ਸ਼ਮੂਲੀਅਤ ਉਹਨਾਂ ਦੀ ਜਿੰਦਗੀ ਦੇ ਆਖਰੀ ਸੁਨਹਿਰੇ ਪਲਾਂ ਵਿਚ ਦਰਜ ਹੋ ਗਏ। ਇਸਤੋਂ ਪਹਿਲਾਂ ਦਿੱਲੀ ਵਿਖੇ 21 ਫਰਵਰੀ ਨੂੰ ਨਾਮਧਾਰੀ ਸੰਗਤ ਵਲੋਂ ਸਤਿਗੁਰੂ ਰਾਮ ਸਿੰਘ ਪ੍ਰਕਾਸ਼ ਉਤਸਵ ਤੇ ਪੰਜਾਬੀ ਭਾਸ਼ਾ ਨੂੰ ਸਮਰਪਿਤ ਵਿਸ਼ੇਸ਼ ਪ੍ਰੋਗਰਾਮ ਵਿਚ ਪਤੰਗਾ ਜੀ ਦੀ ਪੇਸ਼ਕਾਰੀ ਅਤੇ

ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਕਰ-ਕੰਵਲਾਂ ਦਵਾਰਾ ਸਿਰੋਪਾ ਤੇ ਹੋਰ ਮਾਨ-ਸਨਮਾਨ ਪਤੰਗਾ ਜੀ ਨੂੰ ਪ੍ਰਾਪਤ ਬਖਸ਼ਿਸ਼ਾਂ ਵਿਚ ਸ਼ਾਮਿਲ ਹੋ ਗਿਆ।ਇਸੇ ਵਿਸ਼ੇਸ਼ ਪ੍ਰੋਗਰਾਮ ਵਿਚ ਹੀ ਦਿੱਲੀ ਯੂਨੀਵਰਸਿਟੀ ਦੇ ਸਾਬਕਾ-ਮੁਖੀ ਡਾ. ਮਨਜੀਤ ਸਿੰਘ ਅਤੇ ਮੌਜੂਦਾ ਮੁਖੀ ਡਾ. ਰਵਿਦੰਰ ਕੁਮਾਰ ਰਵੀ ਨੂੰ ਸਤਿਗੁਰੂ ਜੀ ਨੇ ਸਨਮਾਨ ਬਖਸ਼ਿਆ ਸੀ।

ਪੰਜਾਬੀ ਤੇ ਹਿੰਦੀ ਭਾਸ਼ੀ ਸਭਾ ਸੁਸਾਇਟੀਆਂ ਤੇ ਧਾਰਮਿਕ ਕਵੀ ਦਰਬਾਰਾਂ ਵਿਚ ਪਤੰਗਾ ਜੀ ਨਾਲ ਸਟੇਜ ਸਾਂਝੀ ਕਰਨ ਵਾਲੇ ਕਵੀ ਸੱਜਣ ਅਤੇ ਨਾਮਧਾਰੀ ਸਿਖ ਸੰਗਤ ਬੜਾ ਖਲਾਅ ਮਹਿਸੂਸ ਕਰਦੇ ਹੋਏ ਉਹਨਾਂ ਪ੍ਰਤੀ ਸ਼ਰਧਾ ਦੇ ਫੁਲ ਭੇਂਟ ਕਰਦੇ ਹਨ। ਕੇਂਦਰੀ ਪੰਜਾਬੀ ਸਾਹਿਤ ਸੰਮੇਲਨ ਦੇ ਪ੍ਰਧਾਨ ਤੇ ਦਿੱਲੀ ਯੂਨੀਵਰਸਿਟੀ ਪੰਜਾਬੀ ਵਿਭਾਗ ਦੇ ਸਾਬਕਾ ਮੁਖੀ ਡਾ. ਮਨਜੀਤ ਸਿੰਘ ਨੇ ਆਪਣਾ ਸ਼ਰਧਾਂਜਲੀ ਸੰਦੇਸ਼ ਭੇਜਿਆ ਹੈ। ਜਿਸ ਵਿਚ ਆਪ ਨੇ ਲਿਖਿਆ ਹੈ: "ਪਤੰਗਾ ਜੀ ਇਕ ਅਜੀਮ ਤੇ ਜ਼ਹੀਨ ਸ਼ਾਇਰ ਸਨ। ਉਹਨਾਂ ਦੀ ਮੁਮਤਾਜ ਸ਼ਖਸੀਅਤ, ਇਨਸਾਨੀ ਜਜਬਿਆਂ ਨਾਲ ਪੂਰੀ ਤਰ੍ਹਾਂ ਲਬਰੇਜ ਸੀ। ਤਰੱਨੁਮ 'ਚ ਅਤੇ ਸੂਫ਼ੀ ਅੰਦਾਜ਼ ਵਿਚ ਸ਼ਾਇਰੀ ਕਰਨ ਵਿਚ ਉਹਨਾਂ ਦੀ ਰੁਚੀ, ਕਾਬਲੇ-ਤਾਰੀਫ ਸੀ। ਲੋਕ ਸ਼ਾਇਰੀ ਅਤੇ ਪਰੰਪਰਕ ਛੰਦਾਬੰਦੀ ਵਿਚ ਆਪ ਨੂੰ ਚੰਗੀ ਮੁਹਾਰਤ ਹਾਸਿਲ ਸੀ। ਅਦਾਰਾ ਵਰਤਮਾਨ ਹਿੰਦੁਸਤਾਨ ਅਤੇ ਪੰਜਾਬੀ ਅਕਾਦਮੀ ਦਿੱਲੀ ਦੇ ਸਾਬਕਾ ਸਕੱਤਰ ਗੁਰਭੇਜ ਸਿੰਘ ਗੁਰਾਇਆ ਨੇ ਪਤੰਗਾ ਜੀ ਨੂੰ ਸੂਫ਼ੀ ਸਾਹਿਤ ਅਤੇ ਸਟੇਜੀ ਕਵੀਆਂ ਦਾ ਚਮਕਦਾ ਸਿਤਾਰਾ ਦਸਿਆ। ਨਾਮਧਾਰੀ ਦਰਬਾਰ ਦੇ ਪ੍ਰਧਾਨ ਐਚ. ਐਸ. ਹੰਸਪਾਲ, ਜੁਗਿੰਦਰ ਅਮਰ, ਡਾ. ਹਰਵਿੰਦਰ ਔਲਖ, ਸ਼ਿਖਾਲੇਖ ਪਬਲੀਸ਼ਰਜ਼, ਵਿਸ਼ਵ ਨਾਮਧਾਰੀ ਵਿਦਿਅਕ ਜੱਥਾ ਦੇ ਹਰਪਾਲ ਸਿੰਘ ਸੋਧੀ, ਜਯੋਤਸਨਾ ਕੌਰ, ਮੰਗਲਜੀਤ ਸਿੰਘ ,ਅਤੇ ਇਹਨਾਂ ਤੋਂ ਇਲਾਵਾ ਜਥੇਦਾਰ ਗੁਰਲਾਲ ਸਿੰਘ ਸ੍ਰੀ ਭੈਣੀ ਸਾਹਿਬ, ਜੱਥੇਦਾਰ ਨਿਸ਼ਾਨ ਸਿੰਘ ਦਿੱਲੀ ਆਦਿ ਨੇ ਵਟਸ-ਐਪ ਤੇ ਲਿਖਿਆ ਅਫਸੋਸ...ਹੁਣ ਸੁਰੀਲੀ ਆਵਾਜ਼ ਵਾਲਾ, ਖਿੜੇ ਮੱਥੇ ਵਾਲਾ, ਸਾਡਾ ਕਵੀ ਸਾਥੋਂ ਬਹੁਤ ਦੂਰ ਹੋ ਗਿਆ। ਨਮਨ ਮਹਾਨ ਕਵੀ ਸਹਿਤਕਾਰ ਤੇ ਸੱਜਣ ਪੁਰਖ ਪਤੰਗਾ ਜੀ ਨੂੰ ।ਪਤੰਗਾ ਜੀ ਆਪਣੇ ਗੀਤਾਂ ਰਾਹੀਂ ਸਦਾ ਯਾਦ ਰਹਿਣਗੇ।

ਕਰੋਨਾ-ਕਾਲ ਨੂੰ ਮੁਖ ਰਖਦਿਆਂ ਪਰਵਾਰ ਦੀ ਅਰਜ ਤੇ ਸਤਿਗੁਰੂ ਉਦੈ ਸਿੰਘ ਜੀ ਨੇ ਪਤੰਗਾ ਜੀ ਦੀ ਆਤਮਕ ਕਲਿਆਣਤਾ ਹਿਤ ਕਥਾ-ਕੀਰਤਨ ਅਤੇ ਭੋਗ-ਸਮਾਗਮ ਬੰਗਲੌਰ ਫਾਰਮ ਵਿਖੇ 12 ਮਈ 2021 ਨੂੰ ਅਯੋਜਿਤ ਕੀਤਾ।

ਸੰਪਰਕ 09810631674

# ਕੇਸ ਚੱਲਣ ਲੋਕ-ਦਰਬਾਰਾਂ ਦੇ ਵਿੱਚ

—ਸ੍ਰੀ ਰਾਮ ਅਰਸ਼

ਘੋਰ ਘਾਤਕ ਰੋਗ ਨੇ ਸੰਸਾਰ ਨੂੰ ਜਦ ਘੇਰਿਆ।
ਉਸ ਡੂੰ ਠੱਲ੍ਹਣ ਵਾਸਤੇ ਬ੍ਰਹਿਮੰਡ ਸਾਰਾ ਤੁਰ ਪਿਆ।
ਕੁਝ ਕੁ ਦੇਸ਼ਾਂ ਕਰ ਲਿਆ ਕਾਬੂ 'ਚ ਉਸ ਹੈਵਾਨ ਨੂੰ।
ਸੁੱਟ ਦਿੱਤਾ ਬਲਦੀਆਂ ਅੱਗਾਂ ਦੇ ਵਿੱਚ ਸ਼ੈਤਾਨ ਨੂੰ।
ਦੂਜਿਆਂ ਦੇਸ਼ਾਂ 'ਤੋਂ ਆਇਆ ਹਿੰਦ ਵਿੱਚ ਉਹ ਬੇਲਗਾਮ।
ਆਉਂਦਿਆਂ ਹੀ ਝੰਬ ਸੁੱਟੀ ਓਸ ਨੇ ਖ਼ਲਕਤ  ਤਮਾਮ।
ਲੋਕ ਫਾਥੇ ਜਾਲ ਵਿੱਚ ਤੇ ਖੋਹ ਲਏ ਲੋਕਾਂ ਦੇ ਕੰਮ।
ਨਾ ਕੋਈ ਸੰਜੀਵਨੀ ਲੱਭੀ, ਮਿਲੇ ਬਸ ਗ਼ਮ ਹੀ ਗ਼ਮ।
ਮਾਪਿਆਂ ਦੇ ਪਿੰਡ ਵੱਲ ਨੂੰ ਤੁਰ ਪਏ ਬੇਰੋਜ਼ਗਾਰ।
ਰਸਤਿਆਂ ਵਿੱਚ ਤੋੜਿਆ ਬਾਲਾਂ ਅਤੇ ਬਿਰਧਾਂ ਨੇ ਦਮ।
ਵਕਤ ਬੀਤਣ ਨਾਲ ਫਿਰ ਹੁੰਦਾ ਗਿਆ ਉਹ ਕਹਿਰਵਾਨ।
ਬੁਝ ਰਹੇ ਸਿਵਿਆਂ 'ਚ ਮੁੜ ਕੇ ਉਸ ਨੇ ਪਾ ਦਿੱਤੀ ਹੈ ਜਾਨ।
ਹਸਪਤਾਲਾਂ ਵੱਲ ਵਹੀਰਾਂ ਘੱਤ ਰੋਗੀ ਤੁਰ ਪਏ।
ਨਾ ਮਿਲੀ ਅਕਸੀਰ ਬਹੁਤੇ ਰਾਹ ਲਮੇਰੇ ਪੈ ਗਏ।
ਜਾਨ -ਰੱਖਿਅਕ ਔਸ਼ਧੀ ਦੇ ਭਾਅ ਚੜ੍ਹੇ ਅਸਮਾਨ  ਵਿੱਚ।
ਜਿਸ ਦੀ ਕੀਮਤ ਦੇਣ ਦੀ ਸ਼ਕਤੀ ਬਚੀ ਧਨਵਾਨ ਵਿੱਚ।
ਬਿਨ  ਦਵਾਈ ਬਿਨ ਚਿਕਿਤਸਾ ਬੇਗੁਨਾਹ ਮਰਦੇ ਰਹੇ।
ਨਿਰਦਈ 'ਤੇ ਬੇਮੁਰੱਵਤ ਝੋਲੀਆਂ ਭਰਦੇ ਰਹੇ।
ਪ੍ਰਾਣ-ਵਾਯੂ ਹਸਪਤਾਲਾਂ 'ਚੋਂ ਉਡੀ ਸਾਹਾਂ ਦੇ ਨਾਲ।
ਮਰ ਗਏ ਅਣਿਆਈ ਮੌਤੇ, ਆ ਗਿਆ ਘਿਰਨਿਤ ਭੁਚਾਲ।
ਪਰ ਹਕੂਮਤ ਵਾਸਤੇ ਮੌਸਮ ਗੁਲਾਬੀ ਹੀ ਰਿਹਾ।
ਘੋਰ ਗ਼ਮ ਦਾ ਸ਼ਾਸਕੀ ਅੱਖਰ ਕਿਤਾਬੀ ਹੀ ਰਿਹਾ।
ਪੁੱਛ ਰਹੀ ਹੈ ਅੱਜ ਲੋਕਾਈ ਹਾਕਮਾਂ ਨੂੰ ਇਹ ਸਵਾਲ।
ਸਾਲ ਭਰ ਕਿਉਂ ਆਕਸੀਜਨ ਦਾ ਨਹੀਂ ਆਇਆ ਖ਼ਿਆਲ ?
ਆਕਸੀਜਨ ਬਿਨ  ਮਰੇ ਹਨ ਰਾਜਧਾਨੀ ਵਿੱਚ ਮਰੀਜ਼।
ਉਹ ਵੀ ਸਨ ਮਾਪੇ ਕਿਸੇ ਦੇ ਜਾਂ ਸੀ ਪੁਰਖਾਂ ਦੇ ਅਜ਼ੀਜ਼।
ਏਸ ਨਰਸੰਘਾਰ ਦੇ ਮੁਜਰਮ ਨੇ ਸਭ ਹਾਕਮ ਅਜ਼ੀਮ।
ਜੋ ਸਨਾਤਨ ਜੁਗ ਦੇ ਰੱਖਿਅਕ ਹਨ  'ਤੇ ਸੋਚਾਂ ਹਨ ਕਦੀਮ।
ਜੋ ਵਿਸ਼ਵ ਆਗੂ ਲਈ ਕਰਦਾ ਸੀ ਮੁਕਟਾਂ ਦਾ ਸ਼ੁਮਾਰ।
ਉਸ ਦੀ ਨਾਕਾਮੀ ਨੇ ਕੀਤਾ ਦੇਸ਼ ਨੂੰ ਅੱਜ ਸ਼ਰਮਸਾਰ।
ਲੋਕ-ਪੱਖੀ ਸੋਚ ਝੁੱਲੇ ਮੁੜ ਕੇ ਸਰਕਾਰਾਂ ਦੇ ਵਿੱਚ।
ਕਾਤਲਾਂ 'ਤੇ ਕੇਸ ਚੱਲਣ ਲੋਕ ਦਰਬਾਰਾਂ ਦੇ ਵਿੱਚ।

**ਸੰਪਰਕ- 9888452204**

# ਲਹਿੰਦੇ ਪੰਜਾਬ ਤੋਂ ਸਿੱਖ ਵਿਰਾਸਤ ਨਾਲ ਵਾਬਸਤਾ ਡਾ. ਦਲਵੀਰ ਸਿੰਘ ਪੰਨੂ ਦੀ ਪੁਸਤਕ "ਸਿੱਖ ਹੈਰੀਟੇਜ ਬਿਔਂਡ ਬਾਰਡਰਜ਼"

*-ਅਰਵਿੰਦਰ ਕੌਰ ਸੰਧੂ*
*ਸਿਰਸਾ ਹਰਿਆਣਾ*




ਮੁਕੰਮਲ ਤੌਰ ਉੱਤੇ ਆਪਣੇ ਫ਼ਰਾਇਜ਼ ਪ੍ਰਤੀ ਸਮਰਪਿਤ ਰਹਿਣ ਵਾਲੀ ਸ਼ਖ਼ਸੀਅਤ ਡਾਕਟਰ ਦਲਵੀਰ ਸਿੰਘ ਪੰਨੂ ਕਿਸੇ ਤਾਰੁਫ਼ ਦੇ ਮੁਥਾਜ ਨਹੀਂ । ਉਹ ਇੰਤਹਾਈ ਸ਼ੀਰੀਂ ਜ਼ੁਬਾਨ ਅਤੇ ਮਿਲਣਸਾਰ ਸੁਭਾਅ ਦੇ ਮਾਲਕ ਹਨ, ਬਤੌਰ ਕਸਬ ਡਾਕਟਰੀ ਸੇਵਾਵਾਂ ਨਿਭਾ ਰਹੇ ਅਤੇ ਆਪਣੇ ਫਰਜ਼ਾਂ ਪ੍ਰਤੀ ਬੇਹੱਦ ਦਿਆਨਤਦਾਰ ਵੀ ਹਨ ਅਤੇ ਸੁਚੇਤ ਵੀ।

ਗੁਰ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਗੁਰਪੁਰਬ ਤੇ ਡਾਕਟਰ ਦਲਵੀਰ ਸਿੰਘ ਪਨੂੰ ਵਲੋਂ ਪੁਸਤਕ "ਸਿੱਖ ਹੈਰੀਟੇਜ ਬਿਔਂਡ ਬਾਰਡਰਜ਼" ਨੁਮਾਇਸ਼ ਕੀਤੀ ਗਈ ਸੀ, ਇਹੋ ਜਿਹਾ ਕੰਮ ਇਕੱਲੇ ਇਕਹਿਰੇ ਇਨਸਾਨ ਦਾ ਨਹੀਂ ਹੁੰਦਾ, ਵੱਡੀਆਂ ਸੰਸਥਾਵਾਂ ਹੀ ਇਹੋ ਜਿਹੇ ਨਿਵੇਕਲੇ ਕਾਰਜਾਂ ਨੂੰ ਹੱਥ ਪਾਉਂਦੀਆਂ ਹਨ, ਜਿਨ੍ਹਾਂ ਕੋਲ ਇਮਾਨਦਾਰ ਕਿਰਤੀ ਕਾਮੇ ਹੋਣ,


ਡਾ. ਦਲਵੀਰ ਸਿੰਘ ਪੰਨੂ

ਸੁਚੱਜੀ ਸੁੱਚੀ ਸੋਚ ਹੋਵੇ ਅਤੇ ਕੰਮ ਪੂਰਾ ਕਰਨ ਲਈ ਸਾਬਿਤ ਕਦਮੀ ਹੋਵੇ ਪਰ ਡਾਕਟਰ ਦਲਵੀਰ ਸਿੰਘ ਪੰਨੂ ਨੇ ਗੁਜ਼ਸ਼ਤਾ 12 ਸਾਲਾਂ ਤੋਂ ਪੂਰੀ ਲਗਨ, ਮਿਹਨਤ, ਸ਼ਿੱਦਤ ਨਾਲ ਇਸ ਕੰਮ ਨੂੰ ਨੇਪਰੇ ਚਾੜ੍ਹਿਆ ਹੈ।

ਉਨ੍ਹਾਂ ਦੀ ਕੀਤੀ ਸਖਤ ਮਿਹਨਤ ਇਸ ਵਿੱਚ ਸਾਫ ਝਲਕਦੀ ਹੈ। ਸਿੱਖ ਤਵਾਰੀਖ਼ ਦੇ ਇਸ ਤਾਰੀਖ਼ੀ ਪੰਨੇ ਨੂੰ ਜੋ ਕਿ ਤਾਰੀਖ਼ੀ ਤਸਵੀਰਾਤ ਨਾਲ ਲੈਸ ਦਸਤਾਵੇਜ ਹੈ ਇਸ ਪੁਸਤਕ ਦੇ ਕਈ ਕਿੱਸੇ ਦਿਲ ਹਲੂਣ ਦਿੰਦੇ ਹਨ !

ਇਥੇ ਇਕ ਵਾਰ ਫਿਰ ਤਕਨੀਕ ਡਾਕਟਰ ਪੰਨੂ ਲਈ ਰੱਬ ਬਣ ਕੇ ਆਈ ਸ਼ੋਸ਼ਲ ਮੀਡੀਆ ਰਾਹੀਂ ਆਪਣੇ ਪਾਕਿਸਤਾਨੀ ਸੱਜਣਾਂ ਅਤੇ ਨਾਮੀ ਇਤਿਹਾਸਕਾਰਾਂ ਦੇ ਰਾਬਤੇ ਵਿਚ ਆਏ। ਜਿਨ੍ਹਾਂ ਨੇ ਲੋੜ ਅਤੇ ਜਨੂੰਨ ਨੂੰ ਮੱਦੇਨਜ਼ਰ ਰੱਖਦਿਆਂ ਜੋ ਡਾਕਟਰ ਪੰਨੂ ਨੂੰ ਚਾਹੀਦਾ ਸੀ ਉਹ ਨਿਰ-ਸਵਾਰਥ ਭਾਵਨਾ ਜ਼ਰੀਏ ਕਿਸੇ ਨਾ ਕਿਸੇ ਸਰੋਤ ਰਾਹੀਂ ਪਹੁੰਚਾਉਣਾ ਸ਼ੁਰੂ ਕਰ ਦਿੱਤਾ, ਤਵਾਰੀਖ਼ ਨੂੰ ਲਿਖਣਾ ਅਤੇ ਇਸ ਨਾਲ ਜੁੜੀਆਂ ਘਟਨਾਵਾਂ ਦੀ ਪੜਚੋਲ ਕਰਨੀ ਬੜਾ ਕਠਿਨ ਕੰਮ ਹੈ। ਜਦ ਕੋਈ ਘਟਨਾ ਵਾਪਰਦੀ ਹੈ ਸਾਡੇ ਤੱਕ ਪਹੁੰਚਦਿਆਂ ਬਹੁਤ ਸਮਾਂ ਲੰਘ ਜਾਂਦਾ ਹੈ। ਜਿਨ੍ਹਾਂ ਸਾਧਨਾਂ ਅਤੇ ਮਾਧਿਅਮਾਂ ਰਾਹੀਂ ਇਹ ਸਾਡੇ ਤੱਕ ਪੁੱਜੇਗੀ, ਉਨ੍ਹਾਂ ਮਾਧਿਅਮਾਂ ਦਾ ਰੰਗ ਉਸ ਉੱਤੇ ਚੜ੍ਹ ਚੁੱਕਾ ਹੋਵੇਗਾ । ਹੱਥਲੀ ਕਿਤਾਬ ਇਸ ਸੰਦਰਭ 'ਚ ਪਾਠਕਾਂ ਨੂੰ ਕਈ ਅਹਿਮ ਮਾਲੂਮਾਤ ਪ੍ਰਦਾਨ ਕਰੇਗੀ। ਡਾਕਟਰ ਦਲਵੀਰ ਸਿੰਘ ਪੰਨੂ ਉਹਨਾਂ ਲੋਕਾਂ ਵਿਚੋਂ ਹਨ ਜੋ ਤਾਰੀਖ਼ੀ ਵਾਕਿਆਤ ਦੇ ਤੱਥਾਂ ਨੂੰ ਹੂਬਹੂ ਪੇਸ਼ ਕਰਨ 'ਚ ਯਕੀਨ ਰੱਖਦੇ ਹਨ। ਤਾਰੀਖ਼ੀ ਦਸਤਾਵੇਜ਼ ਪਾਠਕਾਂ ਦੇ ਰੂਬਰੂ ਕੀਤਾ ਹੈ। ਆਪਣੀ ਇਸ ਵਡਮੁੱਲੀ ਕਿਰਤ ਦੇ ਰੂਪ ਵਿਚ ਕੀਤੀ ਗਈ ਇਤਿਹਾਸਕ ਸੇਵਾ ਲਈ ਉਹ ਮੁਬਾਰਕਬਾਦ ਦੇ ਹੱਕਦਾਰ ਹਨ।

*ਸੰਪਰਕ -79888-71445*

# ਉਘੇ ਗੀਤਕਾਰ ਗਿੱਲ ਸੁਰਜੀਤ ਨਹੀਂ ਰਹੇ

ਗਿੱਲ ਨੇ ਸਭਿਆਚਾਰਕ ਗੀਤਾਂ ਨੂੰ ਨਿਵੇਕਲੀ ਪਛਾਣ ਦਿੱਤੀ- ਡਾ. ਦਰਸ਼ਨ ਸਿੰਘ ਆਸ਼ਟ

ਪੰਜਾਬੀ ਦੇ ਉਘੇ ਗੀਤਕਾਰ ਗਿੱਲ ਸੁਰਜੀਤ ਦਾ ਪਟਿਆਲਾ ਵਿਖੇ ਦਿਹਾਂਤ ਹੋ ਗਿਆ। ਉਹ 74 ਸਾਲਾਂ ਦੇ ਸਨ। ਉਹਨਾਂ ਦੇ ਦਿਹਾਂਤ ਤੇ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਿਆਂ ਸਾਹਿਤ ਅਕਾਦਮੀ ਅਵਾਰਡੀ ਅਤੇ ਪੰਜਾਬੀ ਸਾਹਿਤ ਸਭਾ ਪਟਿਆਲਾ ਦੇ ਪ੍ਰਧਾਨ ਡਾ. ਦਰਸ਼ਨ ਸਿੰਘ 'ਆਸ਼ਟ' ਨੇ ਕਿਹਾ ਕਿ ਗਿੱਲ ਸੁਰਜੀਤ ਬੁਨਿਆਦੀ ਤੌਰ ਤੇ ਅਜਿਹੇ ਗੀਤਕਾਰ ਸਨ ਜਿਨ੍ਹਾਂ ਨੇ ਪੰਜਾਬੀ ਗੀਤਾਂ ਨੂੰ ਨਿਵੇਕਲੀ ਸਭਿਆਚਾਰਕ ਪਛਾਣ ਪ੍ਰਦਾਨ ਕੀਤੀ। ਡਾ. ਆਸ਼ਟ ਨੇ ਗਿੱਲ ਸੁਰਜੀਤ ਨਾਲ ਪੁਰਾਣੀਆਂ ਸਾਂਝਾਂ ਦੇ ਵੇਰਵੇ ਦਿੰਦਿਆਂ ਦੱਸਿਆ ਕਿ 4 ਅਗਸਤ 1948 ਨੂੰ ਮੋਗਾ ਜ਼ਿਲ੍ਹਾ ਦੇ ਪਿੰਡ ਲੁਹਾਰਾ ਵਿਖੇ ਪੈਦਾ ਹੋਏ ਇਸ ਹਰਮਨ ਪਿਆਰੇ ਗੀਤਕਾਰ ਦੇ ਗੀਤ ਸੁਰਿੰਦਰ ਕੌਰ,ਸੁਰਿੰਦਰ ਛਿੰਦਾ,ਜਸਪਿੰਦਰ ਨਰੂਲਾ, ਗੁਰਮੀਤ ਬਾਵਾ,ਅਮਰ ਨੂਰੀ,ਰੰਜਨਾ,ਮਹਿੰਦਰ ਕਪੂਰ,ਸੁਰੇਸ਼ ਵਾਡੇਕਰ,ਅਤੇ ਪੰਮੀ ਬਾਈ ਆਦਿ ਗਾਇਕਾਂ ਨੇ ਗਾਏ। ਹਰਦੀਪ ਦੀ ਆਵਾਜ਼ ਵਿਚ ਉਸ ਦਾ ਗੀਤ 'ਸ਼ਹਿਰ ਪਟਿਆਲੇ ਦੇ ਮੁੰਡੇ ਮੁੱਛ ਫੁੱਟ ਗੱਭਰੂ ਨੇ ਸੋਹਣੇ' ਨੇ ਖ਼ੂਬ ਪ੍ਰਸਿੱਧੀ ਖੱਟੀ ਸੀ।ਮੇਲਾ ਮੁੰਡੇ ਕੁੜੀਆਂ ਦਾ, ਵੰਗਾਂ ਦੀ ਛਣਕਾਰ,ਝਾਂਜਰ ਦਾ ਛਣਕਾਟਾ,ਚੇਤੇ ਕਰ ਬਚਪਨ ਨੂੰ ਉਸ ਦੀਆਂ ਪ੍ਰਸਿੱਧ ਗੀਤ ਪੁਸਤਕਾਂ ਸਨ। ਪਿਛੇ ਜਿਹੇ ਪੰਜਾਬੀ ਸਾਹਿਤ ਸਭਾ ਪਟਿਆਲਾ ਵੱਲੋਂ ਉਹਨਾਂ ਦੀ ਇਕ ਹੋਰ ਨਵੀਂ ਪੁਸਤਕ 'ਚੀਰੇ ਵਾਲਿਆ ਗੱਭਰੂਆ' ਦਾ ਵੀ ਲੋਕ ਅਰਪਣ ਕੀਤਾ ਗਿਆ ਸੀ। ਪਟਿਆਲਾ ਦੇ ਸਾਬਕਾ ਡਿਪਟੀ ਕਮਿਸ਼ਨਰ ਸ੍ਰੀ ਜੀ.ਕੇ.ਸਿੰਘ ਆਈ.ਏ.ਐਸ. ਨੇ ਉਹਨਾਂ ਨੂੰ ਘਰ ਜਾ ਕੇ ਜ਼ਿਲ੍ਹਾ ਪ੍ਰਸ਼ਾਸਨ ਵੱਲੋਂ ਵਿਸ਼ੇਸ਼ ਤੌਰ ਤੇ ਸਨਮਾਨਿਤ ਵੀ ਕੀਤਾ ਸੀ। ਕੁਝ ਸਾਲ ਪਹਿਲਾਂ ਉਹਨਾਂ ਦੀ ਪਤਨੀ ਦਾ ਵੀ ਦਿਹਾਂਤ ਹੋ ਗਿਆ ਸੀ।ਉਹਨਾਂ ਨੂੰ ਭਾਰਤ ਦੇ ਰਾਸ਼ਟਰਪਤੀ ਵੱਲੋਂ ਕਲਚਰਲ ਅਵਾਰਡ ਅਤੇ ਪ੍ਰੋ. ਮੋਹਨ ਸਿੰਘ ਮੈਮੋਰੀਅਲ ਫਾਊਂਡੇਸ਼ਨ ਲੁਧਿਆਣਾ ਵੱਲੋਂ ਨੰਦ ਲਾਲ ਨੂਰਪੁਰੀ ਅਵਾਰਡ ਸਮੇਤ ਹੋਰ ਕਈ ਮਹੱਤਵਪੂਰਨ ਸਨਮਾਨ ਵੀ ਮਿਲੇ।

ਅੱਜਕੱਲ੍ਹ ਗਿੱਲ ਸੁਰਜੀਤ ਪਟਿਆਲਾ ਦੇ ਘੁੰਮਣ ਨਗਰ ਵਿਖੇ ਰਹਿ ਰਹੇ ਸਨ।



*ਗਿੱਲ ਸੁਰਜੀਤ*



*ਗਿੱਲ ਸੁਰਜੀਤ ਦਾ ਉਹਨਾਂ ਦੇ ਗ੍ਰਹਿ ਵਿਖੇ ਸਨਮਾਨ ਕਰਦੇ ਹੋਏ ਤਤਕਾਲੀ ਡੀ.ਸੀ.ਪਟਿਆਲਾ ਸ੍ਰੀ ਜੀ.ਕੇ.ਸਿੰਘ, ਆਈ.ਏ.ਐਸ., ਡਾ. ਦਰਸ਼ਨ ਸਿੰਘ ਆਸ਼ਟ, ਡਾ.ਰਾਜਵੰਤ ਕੌਰ ਪੰਜਾਬੀ ਆਦਿ।*

# ਲੋਕ ਕਵੀ ਚਰਨ ਸੀਚੇਵਾਲਵੀ ਦਾ ਦੇਹਾਂਤ

**ਪੰਜਾਬੀ ਸਾਹਿਤ ਸਭਾ ਆਦਮਪੁਰ ਦੋਆਬਾ (ਰਜਿ) ਜਲੰਧਰ**

ਪੰਜਾਬੀ ਸਾਹਿਤ ਦੀ ਝੋਲੀ ਇਕ ਦਰਜਨ ਪੁਸਤਕਾਂ ਪਾਉਣ ਵਾਲੇ ਲੋਕ- ਕਵੀ ਚਰਨ ਸੀਚੇਵਾਲਵੀ ਫਾਨੀ ਸੰਸਾਰ ਨੂੰ ਅਲਵਿਦਾ ਆਖ ਗਏ ਹਨ। 'ਸੱਚੇ ਪਾਤਸ਼ਾਹ ' ਕਾਵਿ ਸੰਗ੍ਰਹਿ ਉਨ੍ਹਾਂ ਦੀ ਕਾਵਿ ਕਲਾ ਦਾ ਸ਼ਿਖਰ ਹੋ ਨਿਬੜਿਆ। ਉਨ੍ਹਾਂ ਨੂੰ 'ਸਰੋਦੀ ਸ਼ਾਇਰ ਅਵਾਰਡ ' ਨਾਲ ਸਨਮਾਨਿਤ ਕਰਨ ਦਾ ਇਸ ਸਭਾ ਨੂੰ ਮਾਣ ਹੈ। ਅਦਾਰਾ ਪੰਜਾਬੀ ਸਾਹਿਤ ਸਭਾ ਆਦਮਪੁਰ ਦੋਆਬਾ ਉਨ੍ਹਾਂ ਦੇ ਅਕਾਲ ਚਲਾਣੇ 'ਤੇ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹੈ

# ਨਰਿੰਜਨ ਸਿੰਘ ਸਾਥੀ ਦਾ ਸਦੀਵੀ ਵਿਛੋੜਾ



ਪ੍ਰਸਿੱਧ ਸਿੱਖ ਵਿਦਵਾਨ ਅਤੇ ਖੋਜੀ ਇਤਿਹਾਸਕਾਰ ਸ. ਨਰਿੰਜਨ ਸਿੰਘ ਸਾਥੀ 93 ਸਾਲ ਦੀ ਉਮਰ ਭੋਗ ਕੇ 18 ਮਈ 2021 ਨੂੰ ਇਸ ਸੰਸਾਰ ਤੋਂ ਸਦਾ ਲਈ ਵਿਦਾ ਹੋ ਗਏ। ਸਿੱਖਿਆ ਵਿਭਾਗ ਤੋਂ ਰਿਟਾਇਰ ਹੋਣ ਤੋਂ ਬਾਅਦ ਉਹ ਜਲੰਧਰ ਰਿਹਾਇਸ਼ ਰੱਖ ਰਹੇ ਸਨ। ਉਹ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਜੀਵਨ ਮੈਂਬਰ ਸਨ। ਉਹਨਾਂ ਮਹਾਨ ਵਿਚਾਰ ਸੰਗ੍ਰਹਿ ਕਰਕੇ ਇਕ ਪੁਸਤਕ 'ਕਥਨਾਵਲੀ' ਅਤੇ ਛੇ ਖੋਜ ਪੁਸਤਕਾਂ ਹਰਿਆਣਾ ਦੇ ਲੋਕ ਰੁਮਾਂਸ, ਵਰਤਮਾਨ ਪੰਜਾਬੀ ਸ਼ਬਦ ਜੋੜ, ਵੱਡ ਆਕਾਰੀ ਪੁਸਤਕ ਚਰਨ ਚਲਉ ਮਾਰਗ ਗੋਬਿੰਦ, ਨਦੌਣ ਦੀ ਜੰਗ ਅਤੇ ਮਹਾਂਭਾਰਤ ਪੰਜਾਬੀ ਸਾਹਿਤ ਜਗਤ ਨੂੰ ਪ੍ਰਦਾਨ ਕੀਤੀਆਂ। ਉਹ ਵਰਿਆਮ ਦੇ ਬਾਣੀ ਸੰਪਾਦਕ ਸ. ਜਗਦੀਸ਼ ਸਿੰਘ ਵਰਿਆਮ ਜੀ ਦੇ ਸਨੇਹੀ ਮਿੱਤਰ ਸਨ। ਪਰਮਾਤਮਾ ਉਹਨਾਂ ਦੀ ਜੀਵ ਆਤਮਾ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ।

# ਸਮੂਹਕ ਅਨੰਦ ਕਾਰਜ- ਹੋਲਾ ਮਹੱਲਾ, 2021









ਹੋਲੇ ਦੇ ਮੇਲੇ ਤੇ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਸਪੁੱਤਰ
ਸਾਹਿਬਜਾਦਾ ਉੱਤਮ ਸਿੰਘ ਜੀ ਦਾ ਅਨੰਦ ਕਾਰਜ ਬੀਬੀ ਜੀਵਨ ਕੌਰ ਸਪੁੱਤਰੀ ਸੂਬਾ ਸਰਬਜੀਤ ਸਿੰਘ ਜੀ ਨਾਲ ਹੋਇਆ।
ਉਪਰੋਕਤ ਤਸਵੀਰਾਂ ਵਿੱਚ ਅਨੰਦ ਕਾਰਜ ਦੀ ਰਸਮ ਅਤੇ ਸਤਿਗੁਰੂ ਜੀ ਤੋਂ ਅਸ਼ੀਰਵਾਦ ਪ੍ਰਾਪਤ ਕਰਦੀ ਹੋਈ ਸੁਲੱਖਣੀ ਜੋੜੀ।



ਅੰਨਦ ਕਾਰਜ ਤੋਂ ਬਾਅਦ ਸਮੂਹ ਗੁਰੂ ਪਰਵਾਰ

P.O. Regd. No. PB/JL-016/2021-2023 **WARYAM** Ladowali Road, Jalandhar -144001
Regd. RNI No. 26453/75 Revised Date of Publication - 25-05-2021 Date of Posting : 28-05-2021
Black-White Page = 64, Colour Page =8 Total Pages -72 **May-June-2021**



**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਪਨਿਆਂ ਨੂੰ ਸਾਕਾਰ ਕਰਦੀ ਨਾਮਧਾਰੀ ਹਾਕੀ ਟੀਮ (ਨਾਮਧਾਰੀ ਹਾਕੀ ਇਲੈਵਨ) ਨੇ ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਪੱਧਰ ਤੇ ਬਹੁਤ ਸਾਰੀਆਂ ਪ੍ਰਾਪਤੀਆਂ ਕੀਤੀਆਂ ਹਨ। ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੀ ਸਾਲ 2021 ਦੇ ਹੋਲੇ ਮਹੱਲੇ ਦੀ ਸੇਵਾ ਨਾਮਧਾਰੀ ਹਾਕੀ ਟੀਮ ਦੇ ਸਮੂਹ ਖਿਡਾਰੀਆਂ ਨੇ ਕੀਤੀ। ਇਸ ਤਸਵੀਰ ਵਿੱਚ ਸਾਰੇ ਹਾਕੀ ਖਿਡਾਰੀ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਤੋਂ ਅਸ਼ੀਰਵਾਦ ਪ੍ਰਾਪਤ ਕਰਨ ਦੀ ਖੁਸ਼ੀ ਲੈ ਰਹੇ ਹਨ।**

ਮਾਲਕ, ਐਡੀਟਰ ਤੇ ਪਬਲਿਸ਼ਰ ਰਜਵੰਤ ਕੌਰ ਨੇ ਰਾਜਿੰਦਰ ਸਿੰਘ ਦੇ ਵਾਈਟ ਕਰਾਸ ਪ੍ਰਿੰਟਰਜ਼ ਭਾਈ ਦਿਤ ਸਿੰਘ ਨਗਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਲਾਡੋਵਾਲੀ ਰੋਡ ਸਾਹਮਣੇ ਸੈਂਟਰਲ ਟਾਊਨ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 0181-2222543- ਮੋਬਾਇਲ- 98143-18720



Owner, Editor & Publisher Rajwant Kaur got printed from Rajinder Singh's White Cross Printers, Bhai Dit Singh Nagar Jalandhar & got published at Ladowali Road, Opp. Central Town, Jalandhar City Ph.: 0181-2222543, Mob.: 98143-18720